# ਕਿਉ ਵਰਨੀ ਕਿਵ ਜਾਣਾ ?



ਮਾਸਟਰ ਤਾਰਾ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।



੧ੳ ਸਤਿਗੁਰ ਪ੍ਰਸਾਦਿ ॥



# ਕਿਉ ਵਰਨੀ ਕਿਵ ਜਾਣਾ ?



ਮਾਸਟਰ ਤਾਰਾ ਸਿੰਘ

**ਧਰਮ ਪ੍ਰਚਾਰ ਕਮੇਟੀ**

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,)

ਸ੍ਰੀ ਅੰਮ੍ਰਿਤਸਰ ।

# ਤਤਕਰਾ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

# ਭੂਮਿਕਾ

ਦੁਨੀਆਂ ਵਿਚ ਨਾਸਤਕ ਤੇ ਆਸਤਕ ਸਦਾ ਹੀ ਮੌਜੂਦ ਰਹਿੰਦੇ ਹਨ। ਕਦੀ ਕਦੀ ਨਾਸਤਕਤਾ ਦਾ ਜ਼ੋਰ ਵਧ ਭੀ ਜਾਂਦਾ ਹੈ, ਪਰ ਇਹ ਜ਼ੋਰ ਬਾਹਲਾ ਚਿਰ ਨਹੀਂ ਰਿਹਾ ਕਰਦਾ। ਬੇਅੰਤ ਪ੍ਰਮਾਤਮਾ ਨੂੰ, ਆਪਣੀ ਸਮਝ ਜਾਂ ਆਪਣੇ ਦਿਮਾਗ ਦੀ ਕਿਸੇ ਅਜੇਹੀ ਸ਼ਕਤੀ ਨਾਲ, ਜਿਸ ਦਾ ਸਾਨੂੰ ਪਤਾ ਹੈ, ਪੂਰਾ-ਪੂਰਾ ਪਤਾ ਕਰਨਾ ਅਸੰਭਵ ਹੈ, ਪਰ ਇਸ ਦਾ ਇਹ ਮਤਲਬ ਨਹੀਂ ਹੈ ਕਿ ਕਿਸੇ ਜਜ਼ਬੇ ਜਾਂ ਸ਼ਕਤੀ ਨਾਲ ਕਦੀ ਕਿਸੇ ਨੇ ਵਾਹਿਗੁਰੂ ਨੂੰ ਪਾਇਆ ਹੀ ਨਹੀਂ। ਨਾਸਤਕ ਲੋਕਾਂ ਲਈ ਤਾਂ ਸਾਡਾ ਜੀਵਨ ਬੇ-ਮਤਲਬ ਹੈ। ਇਸ ਦਾ ਕੋਈ ਨਿਸ਼ਾਨਾ ਨਹੀਂ ਹੈ। ਇਹ ਜੀਵਨ ਐਵੇਂ ਹੀ ਮਾਦੇ ਵਿੱਚੋਂ ਪੈਦਾ ਹੋ ਗਿਆ ਤੇ ਇਸੇ ਵਿਚ ਖ਼ਤਮ ਹੋ ਜਾਵੇਗਾ। ਇਸ ਲਈ ਨਾਸਤਕ ਫ਼ਿਲਾਸਫ਼ੀ ਦਾ ਠੀਕ ਨਤੀਜਾ ਇਹੋ ਹੀ ਹੈ ਕਿ ਇਸ ਜੀਵਨ ਵਿਚ ਮੌਜਾਂ ਮਾਣ ਲਵੋ, ਕਿਉਂਕਿ ਇਸ ਤੋਂ ਪਰੇ ਕੁਝ ਨਹੀਂ ਹੈ। ਬੇਸ਼ਕ ਕੁਝ ਨਾਸਤਕ ਲੋਕੀਂ ਇਸ ਜੀਵਨ ਦਾ ਨਿਸ਼ਾਨਾ ਬਣਾਂਦੇ ਹਨ ਤੇ ਕਹਿ ਲੈਂਦੇ ਹਨ ਕਿ ਮਨੁੱਖ ਦੀ ਸੇਵਾ ਕਰਨਾ ਜੀਵਨ ਦਾ ਨਿਸ਼ਾਨਾ ਹੈ, ਪਰ ਇਉਂ ਕਹਿਣਾ ਨਾਸਤਕ ਫ਼ਿਲਾਸਫ਼ੀ ਵਿੱਚੋਂ ਨਹੀਂ ਨਿਕਲ ਸਕਦਾ। ਇਹ ਤਾਂ ਉਹ ਆਸਤਕਤਾ ਦੀ ਪੱਕੀ ਚਟਾਨ ਤੋਂ ਘਬਰਾ ਕੇ ਖੁੰਦਰਾਂ ਲਭਦੇ ਹਨ। ਅੱਜ-ਕਲ੍ਹ ਜੋ ਨਾਸਤਕ ਉੱਠੇ ਹਨ, ਉਨ੍ਹਾਂ ਨੇ ਤਾਂ ਕੋਈ ਫ਼ਿਲਾਸਫ਼ੀ ਬਣਾਈ ਹੀ ਨਹੀਂ। ਉਹ ਤਾਂ ਕੇਵਲ 'ਵਾਹਿਗੁਰੂ ਨਹੀਂ ਹੈ' ਕਹਿ ਦੇਣ ਨੂੰ ਹੀ ਸਾਬਿਤ ਕਰਨਾ ਸਮਝ ਲੈਂਦੇ ਹਨ। ਇਹ ਠੀਕ ਗੱਲ ਹੈ ਕਿ ਨਾਸਤਕ ਵਾਹਿਗੁਰੂ ਦੀ ਅਣਹੋਂਦ ਨੂੰ ਸਾਬਿਤ ਨਹੀਂ ਕਰ ਸਕਦੇ। ਉਹ ਤਾਂ ਵੱਧ ਤੋਂ ਵੱਧ ਵਾਹਿਗੁਰੂ ਦੀ ਹੋਂਦ ਉੱਤੇ ਸ਼ੱਕ ਪਾ ਸਕਦੇ ਹਨ। ਆਸਤਕਾਂ ਲਈ ਭੀ ਵਾਹਿਗੁਰੂ ਦੀ ਹੋਂਦ ਸਾਬਤ ਕਰਨਾ ਅਥਵਾ ਆਪਣੇ ਛੋਟੇ ਦਿਮਾਗ ਰਾਹੀਂ ਸਿੱਧ ਕਰ ਦੇਣਾ ਸੰਭਵ ਨਹੀਂ ਹੈ। ਜੇ ਇਹ ਗੱਲ ਉਹ ਸਾਬਤ ਕਰ ਦੇਣ ਤਾਂ ਵਾਹਿਗੁਰੂ ਬੇਅੰਤ ਹੀ ਨਾ ਰਿਹਾ ਜਿਸ ਦਾ ਮਤਲਬ ਇਹ ਨਿਕਲਿਆ ਕਿ ਵਾਹਿਗੁਰੂ ਵਾਹਿਗੁਰੂ ਹੀ ਨਾ ਰਿਹਾ। ਮੈਂ ਇਹ ਜਾਣਦਾ ਹਾਂ ਕਿ ਇਸ ਦੁਨੀਆਂ ਵਿਚ ਪੱਕਾ ਨਾਸਤਕ ਕੋਈ ਹੋ ਹੀ ਨਹੀਂ ਸਕਦਾ, ਪਰ ਪੱਕਾ ਆਸਤਕ (ਜਿਸ ਦਾ ਮੁੜ ਕਿਸੇ ਦਲੀਲ, ਦੁੱਖ ਸੁਖ ਜਾਂ ਕਿਸੇ ਕਾਰੇ ਆਦਿ ਨਾਲ ਨਿਸਚਾ ਨਾ ਡੋਲੇ) ਭੀ ਕੇਵਲ ਉਹੋ ਕੋਈ ਵਿਰਲਾ ਹੋ ਸਕਦਾ ਹੈ ਜਿਸ ਨੇ ਵਾਹਿਗੁਰੂ ਨੂੰ ਆਪਣੀ ਕਿਸੇ ਗੁਪਤ ਸ਼ਕਤੀ ਨਾਲ ਅਨੁਭਵ ਕਰ ਲਿਆ ਹੈ, ਯਾਨਿ ਵਾਹਿਗੁਰੂ ਦੇ 'ਦਰਸ਼ਨ' ਕਰ ਲਏ ਹਨ। ਬਾਕੀ ਬਹੁਤ ਦੁਨੀਆਂ ਸ਼ੱਕੀ ਲੋਕਾਂ ਦੀ ਹੈ। ਨਾ ਉਹ ਵਾਹਿਗੁਰੂ ਉੱਤੇ ਪੂਰਾ ਨਿਸ਼ਚਾ ਰੱਖਦੇ

ਹਨ ਤੇ ਨਾ ਉਸ ਤੋਂ ਪੂਰਾ ਨਿਸਚਾ ਹਟਾ ਸਕਦੇ ਹਨ। ਅਜੇਹੀ ਹਾਲਤ ਵਿਚ ਠੀਕ ਭਾਵ ਵਿਚ ਕਿਸੇ ਨੂੰ ਨਾਸਤਕ ਜਾਂ ਆਸਤਕ ਕਹਿਣਾ ਔਖਾ ਹੈ, ਪਰ ਆਮ ਭਾਵ ਵਿਚ ਨਾਸਤਕ ਉਸ ਨੂੰ ਕਿਹਾ ਜਾਂਦਾ ਹੈ ਜੋ ਆਪਣੇ ਮੂੰਹ ਤੋਂ ਕਹੇ ਕਿ 'ਵਾਹਿਗੁਰੂ ਕੋਈ ਨਹੀਂ ਹੈ' ਤੇ ਆਸਤਕ ਉਸ ਨੂੰ ਕਿਹਾ ਜਾਂਦਾ ਹੈ ਜੋ ਆਪਣੇ ਮੂੰਹ ਤੋਂ ਕਹੇ ਕਿ 'ਵਾਹਿਗੁਰੂ ਹੈ', 'ਵਾਹਿਗੁਰੂ ਹੈ', ਤੇ 'ਵਾਹਿਗੁਰੂ ਨਹੀਂ ਹੈ' ਦਾ ਭੇਦ ਤਾਂ ਕੇਵਲ ਲਫ਼ਜ਼ੀ ਹੀ ਰਹਿ ਜਾਂਦਾ ਹੈ ਕਿ ਪੂਰਾ ਨਿਸ਼ਚਾ ਕਿਸੇ ਗੱਲ ਦਾ ਭੀ ਨਾ ਹੋਵੇ, ਪਰ ਇਨ੍ਹਾਂ ਵਿੱਚੋਂ ਕੋਈ ਫਿਕਰਾ ਕਹਿਣਾ ਅਸਰ ਬਿਨਾਂ ਨਹੀਂ ਹੈ। ਜੋ ਕਹਿੰਦਾ ਹੈ ਕਿ 'ਵਾਹਿਗੁਰੂ ਹੈ' ਉਹ ਵਾਹਿਗੁਰੂ ਦੀ ਹੋਂਦ ਦੇ ਨਿਸ਼ਚੇ ਵੱਲ ਝੁਕਦਾ ਜਾਂਦਾ ਹੈ ਤੇ ਜੋ ਕਹਿੰਦਾ ਹੈ ਕਿ 'ਵਾਹਿਗੁਰੂ ਨਹੀਂ ਹੈ' ਉਹ ਦੁਨਿਆਵੀ ਮੌਜਾਂ ਵੱਲ ਝੁਕਦਾ ਜਾਂਦਾ ਹੈ। ਸਾਰੀ ਬਹਿਸ ਇਥੇ ਕਰਨੀ ਲੰਮੀ ਹੋ ਜਾਵੇਗੀ। ਇਸ ਕਰ ਕੇ ਪੂਰੀ ਵਿਚਾਰ ਲਈ ਤਾਂ ਪੁਸਤਕ ਵਿੱਚੋਂ ਹੀ ਪੜ੍ਹੋ। ਮੈਂ ਸਮਝਦਾ ਹਾਂ ਕਿ ਨਾਸਤਕ-ਪੁਣਾ ਕੇਵਲ ਮੋਟੀ ਬੁੱਧ ਤੋਂ ਹੀ ਪੈਦਾ ਹੁੰਦਾ ਹੈ। ਕਿਸੇ ਅਕਲ ਵਾਲੇ ਲਈ ਇਹ ਮੰਨਣਾ ਸੰਭਵ ਨਹੀਂ ਹੈ ਕਿ ਸਾਡੇ ਜੀਵਨ ਦਾ ਜਾਂ ਸਾਡੀ ਦੁਨੀਆਂ ਦਾ ਕੋਈ ਨਿਸ਼ਾਨਾ ਨਹੀਂ, ਪਰ ਨਾਸਤਕ-ਪੁਣੇ ਦਾ ਲਾਜ਼ਮੀ ਨਤੀਜਾ ਇਹੋ ਹੈ।

ਪਰ ਨਿਰਾ ਵਾਹਿਗੁਰੂ ਦੀ ਹੋਂਦ ਨੂੰ ਮੰਨ ਲੈਣਾ ਕਿਸੇ ਨੂੰ ਕੋਈ ਪੱਕਾ ਲਾਭ ਨਹੀਂ ਪਹੁੰਚਾ ਸਕਦਾ ਜਦ ਤਕ ਕਿ ਵਾਹਿਗੁਰੂ ਨੂੰ ਲੱਭਣ ਦਾ ਉਪਰਾਲਾ ਨਾ ਕੀਤਾ ਜਾਵੇ। ਇਹ ਉਪਰਾਲਾ ਕਰਨ ਵਿਚ ਦੁਨੀਆਂ ਬਹੁਤ ਠੋਕਰਾਂ ਖਾਂਦੀ ਹੈ। ਇਸ ਉੱਤੇ ਇਸ ਪੁਸਤਕ ਵਿਚ ਕੁਝ ਵਿਚਾਰ ਕੀਤੀ ਹੈ। ਗੁਰੂ ਸਾਹਿਬ ਦਾ ਦੱਸਿਆ ਹੋਇਆ ਤਰੀਕਾ ਤਾਂ ਆਪਣੇ ਸੰਸਾਰਕ ਜੀਵਨ ਨੂੰ ਪਲਟ ਦੇਣਾ ਹੈ, ਪਰ ਬਹੁਤ ਲੋਕੀਂ ਇਹ ਚਾਹੁੰਦੇ ਹਨ ਕਿ ਇਸ ਦੁਨੀਆਂ ਦੀ ਫ਼ਰਜ਼ੀ ਤੇ ਆਰਜ਼ੀ ਜੇਹੀ ਖੁਸ਼ੀ ਨੂੰ ਭੀ ਹੱਥ ਪਾਈ ਰੱਖੀਏ ਤੇ ਸਦੀਵ ਜੀਵਨ ਨੂੰ ਕਿਸੇ ਢੰਗ ਨਾਲ ਪ੍ਰਾਪਤ ਕਰ ਲਵੀਏ। ਇਹ ਮੁੱਢਲੀ ਭੁੱਲ ਹੈ, ਜਿਸ ਨੂੰ ਗੁਰੂ ਸਾਹਿਬ ਠੀਕ ਕਰਨਾ ਚਾਹੁੰਦੇ ਹਨ, ਪਰ ਭੇਖੀ ਸਾਧ ਲੋਕਾਂ ਦੀ ਇਸ ਤਰ੍ਹਾਂ ਦੀ ਬੇ-ਸਮਝ ਖ਼ੁਦਗਰਜ਼ੀ ਤੋਂ ਫ਼ਾਇਦਾ ਉਠਾ ਕੇ ਲੋਕਾਂ ਨੂੰ ਠਗਦੇ ਹਨ। ਉਹ ਅਜਿਹਾ ਵਤੀਰਾ ਧਾਰਨ ਕਰਦੇ ਹਨ, ਜਿਸ ਤੋਂ ਦੀਨ ਦੁਨੀਆਂ ਦੋਹਾਂ ਨੂੰ ਸਾਂਝਾ ਜੱਫਾ ਪਾਉਣ ਵਾਲਿਆਂ ਨੂੰ ਆਸ ਬਝਦੀ ਹੈ। ਉਹ ਸਮਝਦੇ ਹਨ ਕਿ ਦੁਨੀਆਂ ਨੂੰ ਇਸ ਤਰ੍ਹਾਂ ਜੱਫ਼ਾ ਮਾਰੀ ਰੱਖਿਆਂ ਭੀ ਕੋਈ ਭਜਨ ਦੇ ਖ਼ਾਸ ਢੰਗ ਹਨ, ਜਿਨ੍ਹਾਂ ਨਾਲ ਵਾਹਿਗੁਰੂ ਨੂੰ ਪ੍ਰਾਪਤ ਕਰ ਸਕੀਦਾ ਹੈ। ਇਸ ਤਰ੍ਹਾਂ ਢੰਗਾਂ ਤੇ ਉਸਤਾਦੀਆਂ ਨਾਲ ਵਾਹਿਗੁਰੂ ਨੂੰ ਫੜਨ ਦੀ ਆਸ ਰੱਖਣ ਵਾਲੇ ਹੀ ਭੇਖੀਆਂ ਦੀ ਉਸਤਾਦੀ ਵਿਚ ਫਸਦੇ ਹਨ।

ਉਕਤ ਦੋਹਾਂ ਗੱਲਾਂ ਨੂੰ ਮੁਖ ਰੱਖ ਕੇ ਮੈਂ ਵਾਹਿਗੁਰੂ ਦੀ ਹੋਂਦ ਤੇ ਆਪਣਾ ਆਪ ਤਿਆਗਣ ਦੇ ਉਪਦੇਸ਼ ਉੱਤੇ ਚਾਨਣ ਪਾਉਣ ਦਾ ਯਤਨ ਕੀਤਾ ਹੈ। ਗੁਰੂ ਸਾਹਿਬ ਬਾਰ-ਬਾਰ ਕਹਿ ਗਏ ਹਨ ਤੇ ਮੈਂ ਫਿਰ ਕਹਿੰਦਾ ਹਾਂ ਕਿ ਕੋਈ ਮੰਨਤਕ, ਕੋਈ

ਦਲੀਲ, ਕਿਸੇ ਪੁਸਤਕ ਜਾਂ ਕਿਸੇ ਉਪਦੇਸ਼ ਦਾ ਕੇਵਲ ਸੁਣਨਾ, ਪੜ੍ਹਨਾ, ਸਾਡਾ ਕੁਝ ਨਹੀਂ ਸਵਾਰਦਾ, ਪਰ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਉਪਦੇਸ਼ ਅੱਗੇ ਮਨ ਨਿਵਾਣ ਨਾਲ ਹੀ ਅਸੀਂ ਪਵਿੱਤਰਤਾ ਦੇ ਰਾਹ ਪੈ ਸਕਦੇ ਹਾਂ। ਇਸ ਛੋਟੀ ਜੇਹੀ ਪੁਸਤਕ ਵਿਚ ਕੋਈ ਉਪਦੇਸ਼ ਦੇਣ ਦਾ ਜਾਂ ਰਾਹ ਦੱਸਣ ਦਾ ਯਤਨ ਨਹੀਂ ਕੀਤਾ ਗਿਆ, ਇਸ ਵਿਚ ਤਾਂ ਮੈਂ ਕੁਰਾਹਾਂ ਤੇ ਪੁੱਠੇ ਉਪਦੇਸ਼ ਤੋਂ ਬਚਣ ਲਈ ਹੀ ਦਲੀਲਾਂ ਦਿੱਤੀਆਂ ਹਨ। ਰਾਹ ਤਾਂ ਪ੍ਰਗਟ ਤੌਰ 'ਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਤਨਾ ਕੁਝ ਲਫ਼ਜ਼ਾਂ ਵਿਚ ਦੱਸਿਆ ਜਾ ਸਕਦਾ ਹੈ, ਦੱਸਿਆ ਗਿਆ ਹੈ।

ਤਾਰਾ ਸਿੰਘ

# ਮਾਸਟਰ ਤਾਰਾ ਸਿੰਘ ਜੀ

*ਡਾਕਟਰ ਹਰਜਿੰਦਰ ਸਿੰਘ ਦਿਲਗੀਰ*

ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਸਿੱਖ ਪੰਥ ਵਿਚ ਇਕ ਅਹਿਮ ਥਾਂ ਰਖਦੇ ਹਨ। ਉਨ੍ਹਾਂ ਨੇ ਅੱਧੀ ਸਦੀ ਸਿੱਖ ਕੌਮ ਦੀ ਅਗਵਾਈ ਕੀਤੀ। ਤਕਰੀਬਨ ੪੦ ਸਾਲ ਦੀ ਸਿੱਖ ਤਵਾਰੀਖ਼ ਸਿਰਫ਼ ਉਨ੍ਹਾਂ ਦੀ ਸ਼ਖ਼ਸੀਅਤ ਦੇ ਦੁਆਲੇ ਹੀ ਘੁੰਮਦੀ ਹੈ। ਮਾਸਟਰ ਤਾਰਾ ਸਿੰਘ ਸਿਰਫ਼ ਇਕ ਸ਼ਖ਼ਸੀਅਤ ਹੀ ਨਹੀਂ ਬਲਕਿ ਪੂਰੀ ਦੀ ਪੂਰੀ ਜਮਾਤ ਸਨ। ਉਨ੍ਹਾਂ ਦੇ ਬੋਲ ਦਿੱਲੀ ਅਤੇ ਲੰਡਨ ਦੇ ਤਖ਼ਤ ਨੂੰ ਹਿਲਾ ਦਿੰਦੇ ਸਨ। ਸੱਚੀ ਗੱਲ ਤਾਂ ਇਹ ਹੈ ਕਿ ੧੯੨੬ ਤੋਂ ੧੯੬੬ ਤਕ ਚਾਲੀ ਸਾਲ ਦੀ ਪੰਜਾਬ ਦੀ ਤਵਾਰੀਖ਼ ਮਾਸਟਰ ਤਾਰਾ ਸਿੰਘ ਜੀ ਦੀ ਜ਼ਿੰਦਗੀ ਦੀ ਕਹਾਣੀ ਹੈ।

ਮਾਸਟਰ ਤਾਰਾ ਸਿੰਘ ਜੀ ਦਾ ਜਨਮ ੨੪ ਜੂਨ ੧੮੮੫ ਦੇ ਦਿਨ ਬਖ਼ਸ਼ੀ ਗੋਪੀ ਚੰਦ ਦੇ ਘਰ ਪਿੰਡ ਹਰਿਆਲ, ਜ਼ਿਲ੍ਹਾ ਰਾਵਲਪਿੰਡੀ (ਪਾਕਿਸਤਾਨ) ਵਿਚ ਹੋਇਆ ਸੀ। ਆਪ ਦਾ ਪਰਿਵਾਰ ਭਾਵੇਂ ਹਿੰਦੂ ਧਰਮ ਨਾਲ ਸਬੰਧ ਰਖਦਾ ਸੀ ਪਰ ਉਨ੍ਹਾਂ ਦਾ ਝੁਕਾਅ ਸਿੱਖ ਧਰਮ ਵੱਲ ਵਧੇਰੇ ਸੀ। ਇਸ ਪਰਿਵਾਰ ਦੇ ਸਾਰੇ ਰਸਮੋ-ਰਿਵਾਜ਼ ਸਿੱਖ ਮਰਿਆਦਾ ਅਨੁਸਾਰ ਹੀ ਹੋਇਆ ਕਰਦੇ ਸਨ।

ਮਾਸਟਰ ਤਾਰਾ ਸਿੰਘ ਜੀ ਦਾ ਬਚਪਨ ਦਾ ਨਾਂ ਨਾਨਕ ਚੰਦ ਸੀ। ਨਾਨਕ ਚੰਦ ਨੇ ਆਪਣਾ ਬਚਪਨ ਆਪਣੇ ਪਿੰਡ ਵਿਚ ਹੀ ਬਿਤਾਇਆ ਅਤੇ ਮੁੱਢਲੀ ਪੜ੍ਹਾਈ ਨੇੜੇ ਦੇ ਪਿੰਡ ਹਰਨਾਲ ਵਿਚ ਕੀਤੀ। ਸਕੂਲ ਦੀ ਪੜ੍ਹਾਈ ਦੇ ਦੌਰਾਨ ਉਨ੍ਹਾਂ ਨੇ ਭਾਈ ਰਤਨ ਸਿੰਘ ਭੰਗੂ ਦੀ ਕਿਤਾਬ "ਪ੍ਰਾਚੀਨ ਪੰਥ ਪ੍ਰਕਾਸ਼" ਪੜ੍ਹੀ। ਇਸ ਕਿਤਾਬ ਵਿਚ ਸਿੱਖ ਤਵਾਰੀਖ਼ ਨੂੰ ਸਹੀ ਤੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੋਇਆ ਹੈ। ਇਸ ਕਿਤਾਬ ਨੇ ਨਾਨਕ ਚੰਦ ਨੂੰ ਬੜਾ ਅਸਰ-ਅੰਦਾਜ਼ ਕੀਤਾ। ਉਨ੍ਹਾਂ ਦੇ ਦਿਲ ਵਿਚ ਸਿੱਖ ਧਰਮ ਵਾਸਤੇ ਬੜੀ ਸ਼ਰਧਾ ਪੈਦਾ ਹੋ ਗਈ। ਉਨ੍ਹਾਂ ਦਾ ਦਿਲ ਕਈ ਵਾਰੀ ਕਰਦਾ ਸੀ ਕਿ ਮੈਂ ਅੰਮ੍ਰਿਤ ਛੱਕ ਕੇ ਸਿੰਘ ਸਜ ਜਾਵਾਂ।

ਉਨ੍ਹੀਂ ਦਿਨੀਂ ਬਾਬਾ ਅਤਰ ਸਿੰਘ ਮਸਤੂਆਣਾ ਵਾਲੇ ਰਾਵਲਪਿੰਡੀ ਵਿਚ ਧਰਮ ਪ੍ਰਚਾਰ ਅਤੇ ਅੰਮ੍ਰਿਤ ਸੰਚਾਰ ਕਰ ਰਹੇ ਸਨ। ਇਕ ਦਿਨ ਨਾਨਕ ਚੰਦ ਆਪਣੇ ਪਿੰਡੋਂ ਰਾਵਲਪਿੰਡੀ ਜਾ ਰਹੇ ਸੀ ਤਾਂ ਰਸਤੇ ਵਿਚ ਉਨ੍ਹਾਂ ਦਾ ਮੇਲ ਕੁਝ ਨੌਜਵਾਨਾਂ ਨਾਲ ਹੋਇਆ ਜੋ ਬਾਬਾ ਅਤਰ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਰਾਵਲਪਿੰਡੀ ਜਾ ਰਹੇ ਸਨ। ਨਾਨਕ ਚੰਦ ਵੀ ਉਨ੍ਹਾਂ ਦੇ ਨਾਲ ਚਲੇ ਗਏ। ਰਾਵਲਪਿੰਡੀ ਵਿਚ ਨਾਨਕ ਚੰਦ ਨੇ ਬਾਬਾ ਅਤਰ ਸਿੰਘ ਜੀ ਦੇ ਵਿਚਾਰ ਸੁਣੇ ਅਤੇ ਉਨ੍ਹਾਂ ਨੇ ਫ਼ੈਸਲਾ ਕੀਤਾ ਕੇ ਉਹ ਅੰਮ੍ਰਿਤ ਛਕ ਕੇ ਹੀ ਘਰ ਮੁੜਨਗੇ।

ਜਦ ਨਾਨਕ ਚੰਦ ਤਾਰਾ ਸਿੰਘ ਬਣ ਕੇ, ਸਿਰ 'ਤੇ ਦਸਤਾਰ ਸਜਾਈ ਅਤੇ ਗਲ ਵਿਚ ਕਿਰਪਾਨ ਪਾਈ, ਆਪਣੇ ਪਿੰਡ ਪੁੱਜੇ ਤਾਂ ਉਨ੍ਹਾਂ ਦੇ ਪਿਤਾ ਅਤੇ ਵੱਡੇ ਭਾਈ ਨਾਰਾਜ਼ ਹੋਏ। ਉਨ੍ਹਾਂ ਦੇ ਪਿਤਾ ਨੇ ਉਨ੍ਹਾਂ ਨੂੰ ਸਿੱਖ ਨਾ ਬਣਨ ਵਾਸਤੇ ਬੜੇ ਵਾਸਤੇ ਪਾਏ ਪਰ ਜਦ ਤਾਰਾ ਸਿੰਘ 'ਤੇ ਉਨ੍ਹਾਂ ਦੀਆਂ ਗੱਲਾਂ ਦਾ ਕੋਈ ਅਸਰ ਨਾ ਹੋਇਆ ਤਾਂ ਪਿਤਾ ਜੀ ਨੇ ਧਮਕੀ ਦੇਂਦਿਆਂ ਉਨ੍ਹਾਂ ਨੂੰ ਕਿਹਾ ਕਿ ਜੇ ਤੂੰ ਸਿੱਖ ਬਣਨਾ ਚਾਹੁੰਦਾ ਹੈ ਤਾਂ ਤੈਨੂੰ ਘਰ ਛੱਡਣਾ ਪਵੇਗਾ। ਇਸ ਗੱਲ ਦਾ ਮਾਸਟਰ ਤਾਰਾ ਸਿੰਘ 'ਤੇ ਕੋਈ ਅਸਰ ਨਾ ਹੋਇਆ ਅਤੇ ਉਹ ਉਸੇ ਵੇਲੇ ਘਰੋਂ ਟੁਰ ਪਏ। ਜਦੋਂ ਉਹ ਘਰ ਛੱਡ ਕੇ ਚਲੇ ਗਏ ਤਾਂ ਉਨ੍ਹਾਂ ਦੀ ਮਾਂ ਨੇ ਉਨ੍ਹਾਂ ਦੇ ਵੱਡੇ ਭਰਾ ਗੰਗਾ ਰਾਮ ਨੂੰ ਉਨ੍ਹਾਂ ਦੇ ਪਿੱਛੇ ਭੇਜਿਆ ਅਤੇ ਉਨ੍ਹਾਂ ਨੂੰ ਮਨਾ ਕੇ ਘਰ ਵਾਪਸ ਲੈ ਆਂਦਾ। ਇੰਵ ਮਾਸਟਰ ਜੀ ਦੇ ਸਿਰੜ ਨੇ ਉਨ੍ਹਾਂ ਦੀ ਸਿੱਖੀ ਕਾਇਮ ਰੱਖੀ।

ਰਾਵਲਪਿੰਡੀ ਵਿਚ ਪੜ੍ਹਾਈ ਖਤਮ ਕਰ ਕੇ ਉਨ੍ਹਾਂ ਨੇ ਅੰਮ੍ਰਿਤਸਰ ਖਾਲਸਾ ਕਾਲਜ ਵਿਚ ਦਾਖ਼ਲਾ ਲੈ ਲਿਆ। ਮਾਸਟਰ ਤਾਰਾ ਸਿੰਘ ਆਪਣੇ ਕਾਲਜ ਦੀ ਪੜ੍ਹਾਈ ਦੇ ਵੇਲੇ ਤੋਂ ਹੀ ਬੜੇ ਅਗਾਂਹਵਧੂ ਖ਼ਿਆਲਾਂ ਦੇ ਸਨ। ਸਕੂਲ ਦੇ ਬਹੁਤੇ ਵਿਦਿਆਰਥੀ ਉਨ੍ਹਾਂ ਨੂੰ ਆਪਣਾ ਆਗੂ ਮੰਨਦੇ ਸਨ। ੧੯੦੭ ਵਿਚ ਮਾਸਟਰ ਜੀ ਵਿਦਿਆਰਥੀਆਂ ਦੀ ਜਥੇਬੰਦੀ ਦੇ ਪ੍ਰਧਾਨ ਸਨ। ਇਸ ਸਾਲ ਸ: ਧਰਮ ਸਿੰਘ ਇੰਜੀਨੀਅਰ, ਜੋ ਕਾਲਜ ਵਿਚ ਨਿਸ਼ਕਾਮ ਸੇਵਾ ਕਰਿਆ ਕਰਦੇ ਸਨ, ਬਾਰੇ ਅੰਗਰੇਜ਼ ਇੰਜੀਨੀਅਰ ਮਿਸਟਰ ਹਿੱਲ ਵੱਲੋਂ ਕੁਝ ਮਾੜੇ ਬੋਲ ਬੋਲੇ ਜਾਣ ਦੇ ਖ਼ਿਲਾਫ਼ ਆਪ ਨੇ ਆਪਣਾ ਰੋਸ ਜ਼ਾਹਿਰ ਕੀਤਾ। ਭਾਵੇਂ ਮਹਾਰਾਜਾ ਹੀਰਾ ਸਿੰਘ ਨਾਭਾ ਦੀਆਂ ਕੋਸ਼ਿਸ਼ਾਂ ਸਦਕਾ ਇਹ ਮਸਲਾ ਇਕ ਵਾਰ ਤਾਂ ਹੱਲ ਹੋ ਗਿਆ ਪਰ ਮਗਰੋਂ ਸਰਕਾਰ ਨੇ ਪ੍ਰੋ: ਜੋਧ ਸਿੰਘ ਅਤੇ ਹੈੱਡਮਾਸਟਰ ਨਰਾਇਣ ਸਿੰਘ ਨੂੰ ਨੌਕਰੀ ਤੋਂ ਕੱਢ ਦਿੱਤਾ ਕਿਉਂਕਿ ਸਰਕਾਰ ਸਮਝਦੀ ਸੀ ਕਿ ਮਾਸਟਰ ਤਾਰਾ ਸਿੰਘ ਅਤੇ ਬਾਕੀ ਵਿਦਿਆਰਥੀਆਂ ਨੂੰ ਭੜਕਾਉਣ ਵਿਚ ਉਨ੍ਹਾਂ ਦਾ ਹੱਥ ਸੀ। ੧੯੦੭ ਵਿਚ ਮਾਸਟਰ ਜੀ ਨੇ ਬੀ. ਏ. ਪਾਸ ਕਰ ਲਈ ਅਗਲੇ ਸਾਲ ਉਨ੍ਹਾਂ ਨੇ ਐਸ. ਵੀ. ਦਾ ਟੀਚਰ-ਟਰੇਨਿੰਗ ਕੋਰਸ ਵੀ ਪਾਸ ਕਰ ਲਿਆ। ਉਨ੍ਹੀਂ ਦਿਨੀਂ ਲਾਇਲਪੁਰ ਵਿਚ ਖਾਲਸਾ ਸਕੂਲ ਬਣਾਏ ਜਾਣ ਦੀ ਤਿਆਰੀ ਹੋ ਰਹੀ ਸੀ। ਮਾਸਟਰ ਜੀ ਨੇ ਨਵੇਂ ਸਕੂਲ ਵਿਚ ੧੫ ਰੁਪਏ ਮਹੀਨੇ 'ਤੇ ਹੈੱਡਮਾਸਟਰ ਵਜੋਂ ਸੇਵਾ ਕਰਨਾ ਮੰਨ ਲਿਆ।

ਹੈੱਡਮਾਸਟਰ ਬਣਨ ਦੇ ਬਾਅਦ ਮਾਸਟਰ ਤਾਰਾ ਸਿੰਘ ਲਾਇਲਪੁਰ ਦੇ ਸਿਆਸੀ ਆਗੂਆਂ ਦੇ ਬਹੁਤ ਨੇੜੇ ਆ ਗਏ। ਸ: ਹਰਚੰਦ ਸਿੰਘ ਲਾਇਲਪੁਰੀ, ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਸ: ਤੇਜਾ ਸਿੰਘ ਸਮੁੰਦਰੀ ਅਤੇ ਉਨ੍ਹਾਂ ਦੇ ਸਾਥੀ ਮਾਸਟਰ ਜੀ ਦੇ ਗੂੜ੍ਹੇ ਦੋਸਤ ਬਣ ਗਏ। ਇਹ 'ਲਾਇਲਪੁਰੀ ਗਰੁੱਪ' ਮਗਰੋਂ ਸਿੱਖ ਕੌਮ ਦੀ ਸਿਆਸੀ ਅਗਵਾਈ ਵਿਚ ਬਹੁਤ ਅੱਗੇ ਆਇਆ। ਮਾਸਟਰ ਤਾਰਾ ਸਿੰਘ ਜੀ ਨੇ ਖਾਲਸਾ ਸਕੂਲ ਲਾਇਲਪੁਰ ਨੂੰ ਬੜੇ ਸੁਚੱਜੇ ਢੰਗ ਨਾਲ ਚਲਾਇਆ ਪਰ ਹੈੱਡਮਾਸਟਰ ਹੁੰਦਿਆਂ ਉਹ ਕਦੇ ਵੀ ਅੰਗਰੇਜ਼ ਅਫ਼ਸਰਾਂ ਦੀ ਚਾਪਲੂਸੀ ਨਹੀਂ ਕਰਿਆ ਕਰਦੇ ਸੀ। ਇਸ ਕਰ ਕੇ

ਸਰਕਾਰ ਵੱਲੋਂ ਸਕੂਲ ਨੂੰ ਮਾਲੀ ਮਦਦ ਨਹੀਂ ਸੀ ਮਿਲਿਆ ਕਰਦੀ। ਅੰਗਰੇਜ਼ ਚਾਹੁੰਦੇ ਸਨ ਕਿ ਮਾਸਟਰ ਜੀ ਇਸ ਸਕੂਲ ਨੂੰ ਛੱਡ ਦੇਣ ਤੇ ਜਾਂ ਫਿਰ ਸਰਕਾਰ ਦੇ ਜੀ ਹਜ਼ੂਰੀਏ ਬਣ ਜਾਣ। ਉਨ੍ਹਾਂ ਦਿਨਾਂ ਵਿਚ ਹੀ ਦਿੱਲੀ ਦੇ ਰਕਾਬ-ਗੰਜ ਗੁਰਦੁਆਰੇ ਦੀ ਦੀਵਾਰ ਸਰਕਾਰ ਨੇ ਢਾਹ ਦਿੱਤੀ ਤਾਂ ਜੋ ਵਾਇਸਰਾਏ ਦੀ ਨਵੀਂ ਕੋਠੀ ਦੀ ਖ਼ੂਬਸੂਰਤੀ ਕਾਇਮ ਰਹਿ ਸਕੇ। ਇਸ ਹਰਕਤ ਦੇ ਖ਼ਿਲਾਫ਼ ਸਿੱਖਾਂ ਨੇ ਜ਼ਬਰਦਸਤ ਰੋਸ ਜ਼ਾਹਿਰ ਕੀਤਾ। ਲਾਇਲਪੁਰ ਦੇ ਸ: ਹਰਚੰਦ ਸਿੰਘ ਅਤੇ ਹੋਰ ਆਗੂਆਂ ਨੇ ਇਸ ਦੇ ਖ਼ਿਲਾਫ਼ ਜਦੋ-ਜਹਿਦ ਸ਼ੁਰੂ ਕਰ ਦਿੱਤੀ। ਪਹਿਲੀ ਵੱਡੀ ਜੰਗ ਸ਼ੁਰੂ ਹੋਣ ਕਰ ਕੇ ਇਕ ਵਾਰ ਤਾਂ ਇਹ ਮਸਲਾ ਪਿੱਛੇ ਪਾ ਦਿੱਤਾ ਗਿਆ ਕਿਉਂਕਿ ਅੰਗਰੇਜ਼ਾਂ ਨੇ ਵਾਇਦਾ ਕੀਤਾ ਸੀ ਕਿ ਜੰਗ ਮੁਕਦਿਆਂ ਹੀ ਉਹ ਰਕਾਬ-ਗੰਜ ਗੁਰਦੁਆਰੇ ਦੀ ਦੀਵਾਰ ਬਣਾ ਦੇਣਗੇ। ਦੂਜੇ ਪਾਸੇ ਸਰਕਾਰ ਨੇ ਲਾਇਲਪੁਰੀ ਗਰੁੱਪ ਨੂੰ ਮਜਬੂਰ ਕਰਨਾ ਸ਼ੁਰੂ ਕਰ ਦਿੱਤਾ ਕਿ ਮਾਸਟਰ ਤਾਰਾ ਸਿੰਘ ਜੀ ਨੂੰ ਸਕੂਲ ਤੋਂ ਅਲਹਿਦਾ ਕਰ ਦਿੱਤਾ ਜਾਵੇ। ਅਖ਼ੀਰ ਸਕੂਲ ਦੀ ਭਲਾਈ ਨੂੰ ਸਾਹਵੇਂ ਰੱਖ ਕੇ ਮਾਸਟਰ ਜੀ ਨੇ ਸਕੂਲ ਤੋਂ ਅਸਤੀਫ਼ਾ ਦੇ ਦਿੱਤਾ। ਉਨ੍ਹਾਂ ਦਿਨਾਂ ਵਿਚ ਹੀ ਮਾਸਟਰ ਜੀ ਨੂੰ ਲੰਡਨ ਦੇ ਗੁਰਦੁਆਰੇ ਦਾ ਮੈਨੇਜਰ ਬਣਾ ਕੇ ਭੇਜਣ ਦੀ ਸਕੀਮ ਚੱਲ ਰਹੀ ਸੀ ਪਰ ਜੰਗ ਸ਼ੁਰੂ ਹੋਣ ਕਰ ਕੇ ਸਕੀਮ ਸਿਰੇ ਨਾ ਚੜ੍ਹ ਸਕੀ। ਇਸ ਦੇ ਬਾਅਦ ਲਾਇਲਪੁਰ ਦੇ ਆਗੂਆਂ ਨੇ ਮਾਸਟਰ ਜੀ ਨੂੰ ਇਕ 'ਕਮਿਸ਼ਨ ਏਜੰਸੀ' (ਆੜ੍ਹਤ ਦੀ ਦੁਕਾਨ) ਸ਼ੁਰੂ ਕਰਵਾ ਦਿੱਤੀ ਪਰ ਮਾਸਟਰ ਤਾਰਾ ਸਿੰਘ ਦੁਕਾਨਦਾਰੀ ਵਾਸਤੇ ਨਹੀਂ ਸਨ ਬਣੇ ਹੋਏ, ਇਸ ਕਰ ਕੇ ਦੁਕਾਨ ਕਾਮਯਾਬ ਨਾ ਹੋ ਸਕੀ। ਕੁਝ ਚਿਰ ਮਗਰੋਂ ਦੁਕਾਨ ਬੰਦ ਕਰ ਦਿੱਤੀ ਗਈ ਅਤੇ ਮਾਸਟਰ ਜੀ ਲਾਇਲਪੁਰ ਚੱਕ ਨੰਬਰ ੪੧ ਦੇ ਸਕੂਲ ਦੇ ਹੈੱਡਮਾਸਟਰ ਬਣ ਗਏ।

ਕੁਝ ਚਿਰ ਆਪ ਹੈੱਡਮਾਸਟਰ ਵਜੋਂ ਨੌਕਰੀ ਕਰਦੇ ਰਹੇ। ਉਨ੍ਹਾਂ ਦਿਨਾਂ ਵਿਚ ਹੀ ਪੰਜਾਬ ਵਿਚ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋ ਗਈ। ੨੧ ਮਈ ੧੯੨੦ ਦੇ ਦਿਨ ਲਾਹੌਰ ਤੋਂ ਪੰਜਾਬੀ ਵਿਚ ਰੋਜ਼ਾਨਾ ਅਖ਼ਬਾਰ "ਅਕਾਲੀ" ਛਪਣੀ ਸ਼ੁਰੂ ਹੋ ਗਈ। ਇਸ ਅਖ਼ਬਾਰ ਨੇ ਸਾਰੇ ਪੰਥ-ਦਰਦੀਆਂ ਨੂੰ ਇਕ ਦੂਜੇ ਦੇ ਨੇੜੇ ਲੈ ਆਂਦਾ। ਇਸ ਅਖ਼ਬਾਰ ਵਿਚ ਗੁਰਦੁਆਰਿਆਂ ਦੀ ਹਾਲਤ ਅਤੇ ਸਿੱਖ ਸਿਆਸਤ ਬਾਰੇ ਪੂਰੀ ਜਾਣਕਾਰੀ ਛਪਣੀ ਸ਼ੁਰੂ ਹੋ ਗਈ। ਇਸ ਨੇ ਗੁਰਦੁਆਰਾ ਸੁਧਾਰ ਲਹਿਰ ਨੂੰ ਇਕ ਜ਼ਬਰਦਸਤ ਮੁਹਿੰਮ ਬਣਾ ਦਿੱਤਾ। ਅਜਿਹਾ ਜਾਪਦਾ ਸੀ ਕਿ ਕਿਸੇ ਦਿਨ ਗੁਰਦੁਆਰਾ ਸੁਧਾਰ ਲਹਿਰ ਬੜੀ ਤੇਜ਼ੀ ਨਾਲ ਸ਼ੁਰੂ ਹੋ ਜਾਵੇਗੀ। ਇਸ ਨੂੰ ਸਿਰਫ਼ ਇਕ ਚਿੰਗਾੜੀ ਦੀ ਜ਼ਰੂਰਤ ਸੀ।

ਅਖ਼ੀਰ ਇਹ ਚੰਗਿਆੜੀ ੧੨ ਅਕਤੂਬਰ ੧੯੨੦ ਦੇ ਦਿਨ ਅਖੌਤੀ ਪਛੜੀਆਂ ਜ਼ਾਤਾਂ ਦੇ ਸਿੱਖਾਂ ਵੱਲੋਂ ਦਰਬਾਰ ਸਾਹਿਬ ਤੇ ਕੜਾਹ ਪ੍ਰਸਾਦ ਭੇਂਟ ਕਰਨ ਤੇ ਮਹੰਤਾਂ ਵੱਲੋਂ ਇਨਕਾਰ ਕੀਤੇ ਜਾਣ ਨਾਲ ਭੜਕ ਪਈ। ਇਸੇ ਦਿਨ ਅਕਾਲ ਤਖ਼ਤ ਸਾਹਿਬ ਤੇ ਸਿੱਖਾਂ ਦਾ ਕਬਜ਼ਾ ਹੋ ਗਿਆ ਅਤੇ ਸਿੱਖਾਂ ਨੇ ਹੌਲੀ-ਹੌਲੀ ਹੋਰ ਬਹੁਤ ਸਾਰੇ ਗੁਰਦੁਆਰਿਆਂ ਨੂੰ ਆਪਣੇ ਕੰਟਰੋਲ ਹੇਠ ਲਿਆਉਣ ਵਾਸਤੇ ਬੜੀ ਤੇਜ਼ੀ ਨਾਲ ਜੱਦੋਜਹਿਦ ਸ਼ੁਰੂ ਕਰ ਦਿੱਤੀ।

੧੫ ਨਵੰਬਰ ੧੯੨੦ ਦੇ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ ਹੋ ਗਈ। ਇਸ ਦੀ ੧੭੫ ਮੈਂਬਰੀ ਕਮੇਟੀ ਵਿਚ ਮਾਸਟਰ ਤਾਰਾ ਸਿੰਘ ਜੀ ਵੀ ਸ਼ਾਮਿਲ ਸਨ। ੧੪ ਦਸੰਬਰ ੧੯੨੦ ਦੇ ਦਿਨ (ਸ਼੍ਰੋਮਣੀ) ਅਕਾਲੀ ਦਲ ਵੀ ਕਾਇਮ ਹੋ ਗਿਆ। ਇਸ ਦੀ ਪਹਿਲੀ ਬੈਠਕ ੨੪ ਜਨਵਰੀ ੧੯੨੧ ਦੇ ਦਿਨ ਹੋਈ। ਸ: ਸਰਮੁਖ ਸਿੰਘ ਝਬਾਲ ਇਸ ਦੇ ਜਥੇਦਾਰ ਚੁਣੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਿਆਂ ਦੀ ਆਜ਼ਾਦੀ ਵਾਸਤੇ ਜ਼ੋਰ-ਸ਼ੋਰ ਨਾਲ ਜੱਦੋਜਹਿਦ ਸ਼ੁਰੂ ਕਰ ਦਿੱਤੀ।

੨੦ ਫਰਵਰੀ ੧੯੨੧ ਦੇ ਦਿਨ ਜਦੋਂ ੨੦੦ ਦੇ ਕਰੀਬ ਸਿੱਖਾਂ ਦਾ ਇਕ ਜਥਾ ਗੁਰਦੁਆਰਾ ਜਨਮ ਅਸਥਾਨ ਨਾਨਕਾਣਾ ਸਾਹਿਬ ਵਿਚ ਗਿਆ ਤਾਂ ਉੱਥੋਂ ਦੇ ਮਹੰਤ ਨੇ ੧੩੦ ਤੋਂ ਵਧ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ। ਇਸ ਸ਼ਹੀਦੀ ਸਾਕੇ ਤੋਂ ਬਾਅਦ ਮਾਸਟਰ ਤਾਰਾ ਸਿੰਘ ਅਕਾਲੀ ਲਹਿਰ ਵਿਚ ਪੂਰੀ ਤਰ੍ਹਾਂ ਸ਼ਾਮਿਲ ਹੋ ਗਏ। ੭ ਨਵੰਬਰ ੧੯੨੧ ਦੇ ਦਿਨ ਜਦੋਂ ਅੰਗਰੇਜ਼ ਸਰਕਾਰ ਨੇ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਤੋਂ ਖੋਹ ਲਈਆਂ ਤਾਂ ਸਿੱਖਾਂ ਨੇ ਇਸ ਦੇ ਖ਼ਿਲਾਫ਼ ਮੋਰਚਾ ਲਾ ਦਿੱਤਾ। ਇਸ ਸਬੰਧ ਵਿਚ ਹੋਰ ਆਗੂਆਂ ਦੇ ਨਾਲ ਮਾਸਟਰ ਤਾਰਾ ਸਿੰਘ ਜੀ ਵੀ ਗ੍ਰਿਫ਼ਤਾਰ ਕੀਤੇ ਗਏ। ਇਹ ਮਾਸਟਰ ਜੀ ਦੀ ਪਹਿਲੀ ਗ੍ਰਿਫ਼ਤਾਰੀ ਸੀ। ਅਕਾਲੀ ਲਹਿਰ ੧੯੨੫ ਤਕ ਚਲਦੀ ਰਹੀ। ਇਸ ਦੌਰਾਨ ਕਈ ਮੋਰਚੇ ਲੱਗੇ। ਹਜ਼ਾਰਾਂ ਸਿੰਘ ਜੇਲ੍ਹਾਂ ਵਿਚ ਗਏ, ਸੈਂਕੜੇ ਸ਼ਹੀਦ ਹੋਏ। ਮੋਰਚਿਆਂ ਦੌਰਾਨ ਅੰਗਰੇਜ਼ ਸਰਕਾਰ ਨੇ ੧੨ ਅਕਤੂਬਰ ੧੯੨੩ ਦੇ ਦਿਨ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗ਼ੈਰ-ਕਾਨੂੰਨੀ ਕਰਾਰ ਦੇ ਦਿੱਤਾ ਅਤੇ ਨਾਲ ਹੀ ਸਾਰੇ ਸੀਨੀਅਰ ਅਕਾਲੀ ਆਗੂਆਂ ਨੂੰ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰ ਆਗੂਆਂ ਵਿਚ ਮਾਸਟਰ ਤਾਰਾ ਸਿੰਘ ਜੀ ਵੀ ਸਨ। ਸਾਰੇ ਅਕਾਲੀ ਆਗੂ ੧੯੨੫ ਤਕ ਜੇਲ੍ਹ ਵਿਚ ਰਹੇ। ਗੁਰਦੁਆਰਾ ਐਕਟ ਪਾਸ ਹੋਣ ਤੋਂ ਬਾਅਦ ਜਨਵਰੀ ੧੯੨੬ ਵਿਚ ਸਰਕਾਰ ਨੇ ਕੁਝ ਅਕਾਲੀ ਆਗੂ ਇਸ ਸ਼ਰਤ 'ਤੇ ਰਿਹਾ ਕਰ ਦਿਤੇ ਕਿ ਉਹ ਗੁਰਦੁਆਰਾ ਐਕਟ 'ਤੇ ਅਮਲ ਕਰਨਗੇ ਪਰ ਮਾਸਟਰ ਤਾਰਾ ਸਿੰਘ ਜੀ ਤੇ ਕੁਝ ਹੋਰ ਅਕਾਲੀ ਆਗੂਆਂ ਨੇ ਇਹ ਮਾਮੂਲੀ ਜਿਹੀ ਵੀ ਸ਼ਰਤ ਮੰਨ ਕੇ ਰਿਹਾ ਹੋਣ ਤੋਂ ਇਨਕਾਰ ਕਰ ਦਿੱਤਾ। ਇਸ ਦੌਰਾਨ ਜੇਲ੍ਹ ਵਿਚ ਹੀ ਸ: ਤੇਜਾ ਸਿੰਘ ਸਮੁੰਦਰੀ, ਜੋ ਰਿਹਾ ਨਾ ਹੋਣ ਵਾਲੇ ਗਰੁੱਪ ਦੇ ਆਗੂ ਸਨ, ੧੭ ਜੁਲਾਈ ੧੯੨੬ ਦੇ ਦਿਨ ਚੜ੍ਹਾਈ ਕਰ ਗਏ। ਪਿੱਛੇ ਰਹਿ ਗਏ ਅਕਾਲੀ ਆਗੂਆਂ ਨੇ ਮਾਸਟਰ ਜੀ ਨੂੰ ਆਪਣਾ ਲੀਡਰ ਚੁਣ ਲਿਆ। ਮਾਸਟਰ ਜੀ ਸਤੰਬਰ ੧੯੨੬ ਵਿਚ ਰਿਹਾ ਹੋਏ ਇਸ ਤੋਂ ਬਾਅਦ ਦੀ ਅਕਾਲੀ ਸਿਆਸਤ ਅਤੇ ਸਿੱਖ ਸਿਆਸਤ ਮਾਸਟਰ ਜੀ ਦੇ ਦੁਆਲੇ ਹੀ ਘੁੰਮਦੀ ਹੈ।

ਗੁਰਦੁਆਰਾ ਐਕਟ ਬਣਨ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਐਕਟ ਮੁਤਾਬਿਕ "ਸੈਂਟਰਲ ਬੋਰਡ") ਦੀਆਂ ਚੋਣਾਂ ੧੮ ਜੂਨ ੧੯੨੬ ਨੂੰ ਕਰਵਾਈਆਂ ਗਈਆਂ। ਸਰਦਾਰ ਬਹਾਦਰ ਮਹਿਤਾਬ ਸਿੰਘ ਨੇ ਕਿਸੇ ਕਾਨੂੰਨੀ ਨੁਕਤੇ ਦੀ ਬਿਨਾ ਤੇ ਮਾਸਟਰ ਤਾਰਾ ਸਿੰਘ ਅਤੇ ਸ: ਅਮਰ ਸਿੰਘ ਵਾਸੂ ਦੇ ਨਾਮਜ਼ਦਗੀ ਕਾਗਜ਼ ਰੱਦ ਕਰਵਾ ਦਿੱਤੇ। ਇਸ ਨਾਲ ਮਾਸਟਰ ਜੀ ਦੀ ਸੀਟ ਤੋਂ ਗਿਆਨੀ ਸ਼ੇਰ ਸਿੰਘ

ਬਿਨਾ ਮੁਕਾਬਲਾ ਚੁਣੇ ਗਏ। ਸ: ਬ: ਮਹਿਤਾਬ ਸਿੰਘ ਧੜੇ ਦੇ ਤਿੰਨ ਹੋਰ ਉਮੀਦਵਾਰ ਵੀ ਬਿਨਾ ਮੁਕਾਬਲਾ ਚੁਣੇ ਗਏ। ਇਸ ਦੇ ਬਾਵਜੂਦ ਚੋਣਾਂ ਵਿਚ ਮਹਿਤਾਬ ਸਿੰਘ ਧੜੇ ਨੂੰ ੧੨੦ ਸੀਟਾਂ ਵਿੱਚੋਂ ਸਿਰਫ਼ ੨੬ ਸੀਟਾਂ ਹੀ ਮਿਲੀਆਂ। 'ਸੈਂਟਰਲ ਬੋਰਡ' ਦੀ ਪਹਿਲੀ ਮੀਟਿੰਗ ੧੪ ਸਤੰਬਰ ੧੯੨੬ ਦੇ ਦਿਨ ਹੋਈ। ਅਕਾਲੀ ਦਲ ਦੇ ਸ: ਮੰਗਲ ਸਿੰਘ ੮੨ ਵੋਟਾਂ ਲੈ ਕੇ ਸ: ਬ: ਮਹਿਤਾਬ ਸਿੰਘ ਗਰੁੱਪ ਦੇ ਸ: ਜੋਗਿੰਦਰ ਸਿੰਘ ਨੂੰ ੨੯ ਵੋਟਾਂ 'ਤੇ ਹਰਾ ਕੇ 'ਸੈਂਟਰਲ ਬੋਰਡ' ਦੇ ਪ੍ਰਧਾਨ ਚੁਣੇ ਗਏ।

੨੭ ਸਤੰਬਰ ੧੯੨੬ ਨੂੰ ਮਾਸਟਰ ਤਾਰਾ ਸਿੰਘ ਅਤੇ ਬਾਕੀ ਲੀਡਰ, ਜੋ ਲਾਹੌਰ ਕਿਲ੍ਹੇ ਵਿਚ ਨਜ਼ਰਬੰਦ ਸਨ, ਨੂੰ ਵੀ ਰਿਹਾ ਕਰ ਦਿੱਤਾ ਗਿਆ। 'ਸੈਂਟਰਲ ਬੋਰਡ' ਦੀ ਅਗਲੀ ਮੀਟਿੰਗ ੨ ਅਕਤੂਬਰ ੧੯੨੬ ਦੇ ਦਿਨ ਹੋਈ। ਇਸ ਦਿਨ ਨਾਮਜ਼ਦ ਮੈਂਬਰ ਸ: ਹਜ਼ਾਰਾ ਸਿੰਘ ਜਾਮਾਰਾਏ ਨੇ ਅਸਤੀਫ਼ਾ ਦੇ ਕੇ ਮਾਸਟਰ ਤਾਰਾ ਸਿੰਘ ਵਾਸਤੇ ਆਪਣੀ ਸੀਟ ਖ਼ਾਲੀ ਕਰ ਦਿੱਤੀ। ਇਸ ਮਗਰੋਂ ਪ੍ਰਧਾਨ ਦੀ ਚੋਣ ਹੋਈ। ਬਾਬਾ ਖੜਕ ਸਿੰਘ ਪ੍ਰਧਾਨ ਅਤੇ ਮਾਸਟਰ ਤਾਰਾ ਸਿੰਘ ਮੀਤ ਪ੍ਰਧਾਨ ਚੁਣੇ ਗਏ। ਇਸੇ ਦਿਨ 'ਸੈਂਟਰਲ ਬੋਰਡ' ਨੇ ਇਕ ਮਤੇ ਰਾਹੀਂ ਆਪਣਾ ਨਾਂ 'ਸੈਂਟਰਲ ਬੋਰਡ' ਤੋਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰੱਖ ਲਿਆ। ਸਰਕਾਰ ਨੇ ੧੭ ਫਰਵਰੀ ੧੯੨੭ ਦੇ ਦਿਨ ਇਹ ਨਾਂ ਮਨਜ਼ੂਰ ਕਰ ਲਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉੱਤੇ ਮਾਸਟਰ ਤਾਰਾ ਸਿੰਘ ਦੀ ਅਗਵਾਈ ਵਾਲੇ ਗਰੁੱਪ ਦੇ ਕਾਬਜ਼ ਹੋਣ ਨਾਲ ਸਿੱਖ ਸਿਆਸਤ ਵਿਚ ਬੜਾ ਵੱਡਾ ਇਨਕਲਾਬ ਆਇਆ। ੧੯੧੯ ਵਿਚ ਬਣੀ ਸਿੱਖ ਲੀਗ, ਜੋ ੧੯੨੦ ਦੇ ਅਖ਼ੀਰ ਵਿਚ ਆਪਣੀ ਥਾਂ ਸਿੱਖਾਂ ਵਿੱਚੋਂ ਗਵਾ ਚੁੱਕੀ ਸੀ, ਦੀ ਥਾਂ ਅਕਾਲੀ ਦਲ ਨੇ ਲੈ ਲਈ। ੧੯੨੦ ਤੋਂ ੧੯੨੫ ਤੱਕ ਗੁਰਦੁਆਰਾ ਸੁਧਾਰ ਲਹਿਰ ਚਲਦੀ ਰਹੀ। ਇਸ ਦੌਰਾਨ ਸਿੱਖਾਂ ਦੀ ਸਿਆਸੀ ਕਾਰਵਾਈ ਗੁਰਦੁਆਰਾ ਸੁਧਾਰ ਤਕ ਹੀ ਮਹਿਦੂਦ ਰਹੀ ੧੯੨੬ ਤੋਂ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਤੇ ਕਾਬਜ਼ ਅਕਾਲੀ ਗਰੁੱਪ ਸਿਆਸੀ ਤੌਰ 'ਤੇ ਵੀ ਜਥੇਬੰਦ ਹੋਣ ਲੱਗ ਪਿਆ।

੧੯੨੭ ਵਿਚ ਸਿੱਖ ਸਿਆਸਤ ਦੀ ਅਗਵਾਈ ਸ਼੍ਰੋਮਣੀ ਅਕਾਲੀ ਦਲ ਨੇ ਸੰਭਾਲ ਲਈ। ਇਸ ਵੇਲੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬਾਬਾ ਖੜਕ ਸਿੰਘ ਸਨ, ਕਿਉਂਕਿ ਉਹ ਜੇਲ੍ਹ ਵਿਚ ਸਨ ਇਸ ਕਰ ਕੇ ਸਿੱਖ ਕੌਮ ਦੀ ਵਾਗਡੋਰ ਮਾਸਟਰ ਤਾਰਾ ਸਿੰਘ ਦੇ ਹੱਥ ਵਿਚ ਹੀ ਸੀ।

ਮਾਸਟਰ ਜੀ ੧੯੨੭ ਤੋਂ ੧੯੬੭ ਤੱਕ ਸਿੱਖ ਕੌਮ ਦੇ ਸਭ ਤੋਂ ਵੱਧ ਮਕਬੂਲ ਆਗੂ ਰਹੇ। ੧੯੨੮ ਵਿਚ ਜਦੋਂ ਸਾਈਮਨ ਕਮਿਸ਼ਨ ਭਾਰਤ ਆਇਆ ਤਾਂ ਉਸ ਦੇ ਖ਼ਿਲਾਫ਼ ਮੁਜ਼ਾਹਰੇ ਕਰਨ ਵਾਲਿਆਂ ਵਿਚ ਮਾਸਟਰ ਤਾਰਾ ਸਿੰਘ ਸਭ ਤੋਂ ਅੱਗੇ ਸਨ। ਉਸ ਵਕਤ ਪੰਜਾਬ ਦੀ ਸਾਰੀ ਸਿਆਸੀ ਕਾਰਵਾਈ ਵਧੇਰੇ ਕਰ ਕੇ ਸਿੱਖ ਹੀ ਚਲਾ ਰਹੇ ਸਨ। ਪਰ ੧੯੨੮ ਵਿਚ, ਜਦੋਂ ਮੋਤੀ ਲਾਲ ਨਹਿਰੂ ਦੀ ਅਗਵਾਈ ਵਾਲੀ ਕਮੇਟੀ ਦੇ ਪਾਰਲੀਮੈਂਟ ਅਤੇ ਅਸੈਂਬਲੀਆਂ ਦੀਆਂ ਚੋਣਾਂ ਵਿਚ ਵੱਖ ਵੱਖ ਫ਼ਿਰਕਿਆਂ ਵਾਸਤੇ ਸੀਟਾਂ ਦੀ ਵੰਡ ਦਾ ਫ਼ੈਸਲਾ ਕਰਨ ਵਾਸਤੇ ਰਿਪੋਰਟ ਪੇਸ਼ ਕੀਤੀ, ਤਾਂ ਉਸ ਵਿਚ ਸਿੱਖਾਂ ਨਾਲ ਜ਼ਿਆਦਤੀ

ਹੋਈ। ਇਸ ਨਾਲ ਪੰਜਾਬ ਦੀ ਸਿਆਸਤ ਵਿਚ ਇਕ ਨਵਾਂ ਧਮਾਕਾ ਹੋਇਆ। ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ ਅਕਾਲੀ ਦਲ ਤੇ ਹੋਰ ਸਿੱਖ ਜਥੇਬੰਦੀਆਂ ਨੇ ਨਹਿਰੂ ਰਿਪੋਰਟ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ। ਮਾਸਟਰ ਤਾਰਾ ਸਿੰਘ ਉਸ ਵੇਲੇ ਕਾਂਗਰਸ ਪਾਰਟੀ ਦੇ ਵੱਡੇ ਹਮਦਰਦ ਗਿਣੇ ਜਾਂਦੇ ਸਨ ਤੇ ਉਹੀ ਮੋਤੀ ਲਾਲ ਨਹਿਰੂ ਰਿਪੋਰਟ ਦੇ ਸਭ ਤੋਂ ਵੱਧ ਖ਼ਿਲਾਫ਼ ਸਨ। ੧੯੨੮ ਦਾ ਸਾਰਾ ਸਾਲ ਨਹਿਰੂ ਰਿਪੋਰਟ ਵਿਚ ਸਿੱਖਾਂ ਨਾਲ ਕੀਤੇ ਧੱਕੇ ਦੇ ਖ਼ਿਲਾਫ਼ ਸਰਗਰਮੀਆਂ ਚਲਦੀਆਂ ਰਹੀਆਂ। ਦਸੰਬਰ ੧੯੨੮ ਵਿਚ ਕਲਕੱਤੇ ਵਿਚ ਹੋਈ ਆਲ ਪਾਰਟੀ ਕਨਵੈਨਸ਼ਨ ਵੀ ਜਦੋਂ ਸਿੱਖਾਂ ਨੂੰ ਇਨਸਾਫ਼ ਨਾ ਦੇ ਸਕੀ ਤਾਂ ਅਕਾਲੀ ਆਗੂਆਂ ਨੇ ਕਾਂਗਰਸ ਨਾਲੋਂ ਸਬੰਧ ਤੋੜ ਲੈਣ ਦਾ ਐਲਾਨ ਕਰ ਦਿੱਤਾ। ੧੯੨੯ ਦੇ ਆਖ਼ਰੀ ਦਿਨਾਂ ਵਿਚ ਕਾਂਗਰਸ ਪਾਰਟੀ ਨੇ ਆਪਣਾ ਇਜਲਾਸ ਲਾਹੌਰ ਵਿਚ ਰੱਖ ਲਿਆ। ਉਨ੍ਹਾਂ ਦਿਨਾਂ ਵਿਚ ਹੀ ਸ਼੍ਰੋਮਣੀ ਅਕਾਲੀ ਦਲ ਨੇ ਵੀ ਆਪਣੀ ਕਾਨਫ਼ਰੰਸ ਲਾਹੌਰ ਵਿਚ ਹੀ ਰੱਖ ਲਈ। ਕਾਂਗਰਸ ਦੇ ਮੁਕਾਬਲੇ ਵਿਚ ਅਕਾਲੀ ਕਾਨਫ਼ਰੰਸ ਵਿਚ ਕਈ ਗੁਣਾ ਜ਼ਿਆਦਾ ਲੋਕ ਸ਼ਾਮਲ ਹੋਏ। ਇਸ ਇਕੱਠ ਨੂੰ ਵੇਖ ਕੇ ਮੋਤੀ ਲਾਲ ਨਹਿਰੂ ਅਤੇ ਗਾਂਧੀ ਘਬਰਾ ਗਏ। ਮੋਤੀ ਲਾਲ, ਗਾਂਧੀ ਤੇ ਕਈ ਹੋਰ ਹਿੰਦੂ ਆਗੂ ਅਕਾਲੀ ਦਲ ਦੇ ਦਫ਼ਤਰ ਪੁੱਜੇ ਅਤੇ ਉਨ੍ਹਾਂ ਨੇ ਅਕਾਲੀਆਂ ਨਾਲ ਸਮਝੌਤਾ ਕਰ ਲਿਆ। ਕਾਂਗਰਸ ਪਾਰਟੀ ਨੇ ਸਿੱਖਾਂ ਨੂੰ ਯਕੀਨ ਦਿਵਾਇਆ ਕਿ ਕਾਂਗਰਸ ਅੱਗੇ ਤੋਂ ਕੋਈ ਐਸਾ ਫ਼ੈਸਲਾ ਨਹੀਂ ਕਰੇਗੀ ਜਿਹੜਾ ਸਿੱਖਾਂ ਨੂੰ ਮਨਜ਼ੂਰ ਨਾ ਹੋਵੇ।

੧੯੩੦ ਵਿਚ ਕਾਂਗਰਸ ਨੇ ਸਿਵਲ ਨਾ-ਫੁਰਮਾਨੀ ਲਹਿਰ ਚਲਾਈ। ਇਸ ਲਹਿਰ ਦੌਰਾਨ ਪਿਸ਼ਾਵਰ ਵਿਚ ਇਕ ਜਲੂਸ ਨਿਕਲਿਆ। ਜਲੂਸ ਵਾਲੇ ਦਿਨ ਪੁਲਿਸ ਨੇ ਪਿਸ਼ਾਵਰ ਦੇ ਇਕ ਬਜ਼ਾਰ ਵਿਚ ਟਾਂਗੇ ਵਿਚ ਜਾ ਰਹੇ ਇਕ ਬੇਗੁਨਾਹ ਸਿੱਖ ਪਰਿਵਾਰ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਪਿਸ਼ਾਵਰ ਦੇ ਪਠਾਣਾਂ ਨੇ ਪੁਲਿਸ ਵੱਲੋਂ ਮਾਰੇ ਗਏ ਸਿੱਖਾਂ ਦੀਆਂ ਲਾਸ਼ਾਂ ਦਾ ਜਲੂਸ ਕੱਢਿਆ। ਪੁਲਿਸ ਨੇ ਇਸ ਜਲੂਸ 'ਤੇ ਗੋਲੀਆਂ ਚਲਾਈਆਂ ਅਤੇ ਕਈ ਪਠਾਣ ਮਾਰ ਦਿਤੇ। ਜਦੋਂ ਇਸ ਦੀ ਖ਼ਬਰ ਅੰਮ੍ਰਿਤਸਰ ਪੁੱਜੀ ਤਾਂ ਮਾਸਟਰ ਤਾਰਾ ਸਿੰਘ ਨੇ ਪਠਾਣਾਂ ਦੀ ਹਮਦਰਦੀ ਵਿਚ ਇਕ ਜਥਾ ਪਿਸ਼ਾਵਰ ਲੈ ਕੇ ਜਾਣ ਦਾ ਐਲਾਨ ਕਰ ਦਿੱਤਾ। ਇਹ ਜਥਾ ੧੦ ਮਈ ੧੯੩੦ ਦੇ ਦਿਨ ਅਕਾਲ ਤਖ਼ਤ ਸਾਹਿਬ ਤੋਂ ਅਰਦਾਸ ਕਰ ਕੇ ਟੁਰਿਆ। ਪਿਸ਼ਾਵਰ ਜਾਂਦਿਆਂ ਰਸਤੇ ਵਿਚ ਜੇਹਲਮ ਦੇ ਨੇੜੇ ਦੀਨਾ ਪਿੰਡ ਕੋਲ ਪੁਲਿਸ ਨੇ ਜਥੇ ਨੂੰ ਰੋਕ ਕੇ ਮਾਸਟਰ ਜੀ ਨੂੰ ਗ੍ਰਿਫ਼ਤਾਰ ਕਰ ਲਿਆ। ਮਾਸਟਰ ਜੀ ਦੇ ਇਸ ਕਦਮ ਨੇ ਸਿੱਖਾਂ ਅਤੇ ਪਠਾਣਾਂ ਵਿਚਕਾਰ ਸੌ ਸਾਲ ਪੁਰਾਣੀ ਨਫ਼ਰਤ ਖ਼ਤਮ ਕਰਨ ਵਿਚ ਰੋਲ ਅਦਾ ਕੀਤਾ।

੧੯੩੦ ਵਿਚ ਬਰਤਾਨਵੀ ਸਰਕਾਰ ਨੇ ਭਾਰਤੀਆਂ ਦੇ ਮਸਲਿਆਂ 'ਤੇ ਵਿਚਾਰ ਕਰਨ ਵਾਸਤੇ ਲੰਡਨ ਵਿਚ ਇਕ 'ਰਾਊਂਡ ਟੇਬਲ' ਕਾਨਫ਼ਰੰਸ ਬੁਲਾਈ। ਕਾਂਗਰਸ ਪਾਰਟੀ ਅਤੇ ਅਕਾਲੀ ਦਲ ਨੇ ਇਸ ਕਾਨਫ਼ਰੰਸ ਦਾ ਬਾਈਕਾਟ ਕਰਨ ਦਾ ਐਲਾਨ ਕਰ ਦਿੱਤਾ। ਬਰਤਾਨਵੀ ਸਰਕਾਰ ਨੇ ਮਾਸਟਰ ਜੀ ਦੇ ਨਾਂ ਵਾਲੇ, ਪਟਿਆਲਾ

ਹਾਈ ਕੋਰਟ ਦੇ ਇਕ ਜੱਜ, ਤਾਰਾ ਸਿੰਘ ਨੂੰ ਲੰਡਨ ਲਿਜਾ ਕੇ ਸਿੱਖਾਂ ਦੀ ਨੁਮਾਇੰਦਗੀ ਕਰਵਾਉਣ ਦੀ ਕੋਸ਼ਿਸ਼ ਕੀਤੀ। ਮਾਰਚ ੧੯੩੧ ਵਿਚ ਗਾਂਧੀ ਅਤੇ ਅੰਗਰੇਜ਼ਾਂ ਵਿਚ ਸਮਝੌਤਾ ਹੋ ਗਿਆ। ਇਸ ਮਗਰੋਂ ਇਕ ਹੋਰ ਗੋਲਮੇਜ਼ ਕਾਨਫ਼ਰੰਸ ਕਰਨ ਦਾ ਐਲਾਨ ਕੀਤਾ ਗਿਆ। ਸਿੱਖਾਂ ਵੱਲੋਂ ਮਾਸਟਰ ਤਾਰਾ ਸਿੰਘ ਨੂੰ ਇਸ ਕਾਨਫ਼ਰੰਸ ਵਿਚ ਨੁਮਾਇੰਦਾ ਬਣਾਇਆ ਗਿਆ।

੧੯੩੨ ਵਿਚ ਬਰਤਾਨਵੀ ਸਰਕਾਰ ਨੇ ਲੈਜਿਸਲੇਟਿਵ ਕੌਂਸਲਾਂ ਵਿਚ ਵੱਖ-ਵੱਖ ਕੌਮਾਂ ਦੀਆਂ ਸੀਟਾਂ ਦਾ ਫ਼ੈਸਲਾ ਕਰਨ ਵਾਸਤੇ ਇਕ ਐਲਾਨ ਜਾਰੀ ਕੀਤਾ (ਜਿਸ ਨੂੰ ਮਗਰੋਂ "ਫ਼ਿਰਕੂ ਫ਼ੈਸਲੇ" ਦੇ ਤੌਰ 'ਤੇ ਜਾਣਿਆ ਗਿਆ) ਇਸ 'ਫਿਰਕੂ ਫ਼ੈਸਲੇ' ਵਿਚ ਸਿੱਖ ਹੱਕਾਂ ਨੂੰ ਨਜ਼ਰ-ਅੰਦਾਜ਼ ਕੀਤਾ ਗਿਆ ਸੀ। ਸਿੱਖਾਂ ਨੇ ਇਸ 'ਫ਼ੈਸਲੇ' ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ। ਇਸ ਮੁਹਿੰਮ ਦੀ ਅਗਵਾਈ ਮਾਸਟਰ ਤਾਰਾ ਸਿੰਘ ਨੇ ਕੀਤੀ ਪਰ, ਸਿੱਖ ਇਸ "ਫ਼ੈਸਲੇ" ਵਿਚ ਕੋਈ ਤਬਦੀਲੀ ਨਾ ਲਿਆ ਸਕੇ। ਇਸ ਮਗਰੋਂ ਅਕਾਲੀ ਦਲ ਵਿਚ ਜ਼ਬਰਦਸਤ ਫੁੱਟ ਪੈ ਗਈ। ਸਿੱਖਾਂ ਦੇ ਵੱਖ-ਵੱਖ ਧੜੇ ਇਕ ਦੂਜੇ ਦੇ ਖ਼ਿਲਾਫ਼ ਪ੍ਰਾਪੇਗੰਡਾ ਕਰਨ ਲੱਗ ਪਏ। ਇਸ ਹਾਲਤ ਨੂੰ ਸਾਹਮਣੇ ਰੱਖ ਕੇ ਕੁਝ ਸਿੱਖ ਆਗੂਆਂ ਨੇ "ਗੁਰਸੇਵਕ ਸਭਾ" ਨਾਂ ਦੀ ਜਥੇਬੰਦੀ ਬਣਾ ਲਈ। "ਗੁਰਸੇਵਕ ਸਭਾ" ਨੇ ਵੱਖ-ਵੱਖ ਧੜਿਆਂ ਵਿਚ ਏਕਤਾ ਕਰਵਾਉਣ ਦੀ ਸੰਜੀਦਾ ਕੋਸ਼ਿਸ਼ ਕੀਤੀ ਪਰ ਬਹੁਤੀ ਕਾਮਯਾਬੀ ਹਾਸਿਲ ਨਾ ਕਰ ਸਕੇ। ੧੯੩੫ ਵਿਚ ਬਾਬਾ ਵਿਸਾਖਾ ਸਿੰਘ ਦਦੇਹਰ ਨੇ ਸਾਲਸੀ ਕਰਨ ਦੀ ਕੋਸ਼ਿਸ਼ ਕੀਤੀ ਪਰ ਇਸ ਕੋਸ਼ਿਸ਼ ਦੇ ਰਾਹ ਵਿਚ ਵੀ ਰੁਕਾਵਟਾਂ ਖੜ੍ਹੀਆਂ ਹੋ ਗਈਆਂ। ੧੯੩੬ ਵਿਚ ਗੁਰਦੁਆਰਾ ਚੋਣਾਂ ਹੋਣ ਵਾਲੀਆਂ ਸਨ। ਦੋਹਾਂ ਮੁੱਖ ਧੜਿਆਂ ਨੇ ਬਾਬਾ ਵਿਸਾਖਾ ਸਿੰਘ ਅਤੇ ਬਾਬਾ ਸੋਹਨ ਸਿੰਘ ਭਕਨਾ ਨੂੰ ਹੱਕ ਦੇ ਦਿੱਤਾ ਕਿ ਆਉਣ ਵਾਲੀਆਂ ਚੋਣਾਂ ਵਿਚ ਉਮੀਦਵਾਰਾਂ ਦਾ ਐਲਾਨ ਕਰਨ। ਬਾਬਾ ਜੀ ਨੇ ਦੋਹਾਂ ਧੜਿਆਂ ਦੇ ਜਿਨ੍ਹਾਂ ਦੋ ਦਰਜਨ ਆਗੂਆਂ ਨੂੰ ਟਿਕਟਾਂ ਨਾ ਦਿੱਤੀਆਂ, ਉਨ੍ਹਾਂ ਵਿਚ ਮਾਸਟਰ ਤਾਰਾ ਸਿੰਘ ਜੀ ਵੀ ਸ਼ਾਮਿਲ ਸਨ। ਚੋਣਾਂ ਮਗਰੋਂ ਮਾਸਟਰ ਜੀ ਨੂੰ ਨਾਮਜ਼ਦ ਮੈਂਬਰ ਵਜੋਂ ਚੁਣ ਲਿਆ ਗਿਆ। ਮਾਸਟਰ ਜੀ ਫੇਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ।

ਇਸੇ ਦੌਰਾਨ ਗੁਰਦੁਆਰਾ ਸ਼ਹੀਦ-ਗੰਜ ਦਾ ਮਸਲਾ ਵੀ ਉਠ ਪਿਆ। ਮੁਸਲਮਾਨ ਗੁਰਦੁਆਰਾ ਸ਼ਹੀਦ-ਗੰਜ ਨੂੰ ਮਸਜਿਦ ਕਰਾਰ ਦਿਵਾ ਕੇ ਉਸ ਉੱਤੇ ਕਬਜ਼ਾ ਕਰਨਾ ਚਾਹੁੰਦੇ ਸਨ ਪਰ ਸ਼੍ਰੋਮਣੀ ਅਕਾਲੀ ਦਲ ਅਤੇ ਬਾਕੀ ਸਿੱਖ ਜਥੇਬੰਦੀਆਂ ਨੇ ਮੁਸਲਮਾਨਾਂ ਦੀ ਇਹ ਚਾਲ ਕਾਮਯਾਬ ਨਾ ਹੋਣ ਦਿੱਤੀ। ਜਦੋਂ ਮੁਸਲਮਾਨਾਂ ਨੇ ਇਸ ਸਵਾਲ 'ਤੇ ਐਜੀਟੇਸ਼ਨ ਸ਼ੁਰੂ ਕੀਤੀ ਤਾਂ ਅਕਾਲੀ ਦਲ ਨੇ ਵੀ ਇਸ ਦੇ ਮੁਕਾਬਲੇ 'ਤੇ ਐਜੀਟੇਸ਼ਨ ਕਰਨ ਦਾ ਐਲਾਨ ਕਰ ਦਿੱਤਾ। ਇਸ ਦੌਰਾਨ ਸਰਕਾਰ ਨੇ "ਕਿਰਪਾਨ" 'ਤੇ ਪਾਬੰਦੀ ਲਾ ਦਿੱਤੀ। ਸਿੱਖਾਂ ਨੇ ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ ਕਿਰਪਾਨ 'ਤੇ ਪਾਬੰਦੀ ਦੇ ਖ਼ਿਲਾਫ਼ ਮੋਰਚਾ ਲਾ ਦਿੱਤਾ। ਅਖ਼ੀਰ ਇਕ ਮਹੀਨੇ ਮਗਰੋਂ ਇਹ ਮੋਰਚਾ ਜਿੱਤਿਆ ਗਿਆ।

ਇਨ੍ਹਾਂ ਦਿਨਾਂ ਵਿਚ ਭਾਰਤੀਆਂ ਨੂੰ ਵਧੇਰੇ ਸਿਆਸੀ ਹੱਕ ਦੇਣ ਵਾਸਤੇ ਚਰਚਾ ਸ਼ੁਰੂ ਹੋ ਗਈ। ਇਸ ਸਬੰਧ ਵਿਚ ਬਰਤਾਨੀਆਂ ਤੋਂ ਸਰ ਸਟੈਫ਼ਰਡ ਕਰਿਪਸ ਨਾਂ ਦਾ ਵਜ਼ੀਰ ਆਪਣੇ ਸਾਥੀਆਂ ਨਾਲ ਭਾਰਤ ਪੁੱਜਿਆ ਅਤੇ ਸਾਰੀਆਂ ਵੱਖ-ਵੱਖ ਪਾਰਟੀਆਂ ਦੇ ਆਗੂਆਂ ਨਾਲ ਮੁਲਾਕਾਤਾਂ ਕੀਤੀਆਂ। ਉਹ ਮਾਸਟਰ ਜੀ ਅਤੇ ਹੋਰ ਸਿੱਖ ਆਗੂਆਂ ਨੂੰ ਵੀ ਮਿਲਿਆ। ਮਾਸਟਰ ਜੀ ਨੇ ਸਿੱਖਾਂ ਦੇ ਹੱਕਾਂ ਦੇ ਕੇਸ ਨੂੰ ਬੜੀ ਸੂਝ ਨਾਲ ਪੇਸ਼ ਕੀਤਾ। ਕਰਿਪਸ ਮਿਸ਼ਨ ਭਾਵੇਂ ਕੋਈ ਵਧੀਆ ਫੈਸਲਾ ਨਾ ਦੇ ਸਕਿਆ ਪਰ ਇਸ ਤੋਂ ਇਹ ਭਾਸਣ ਲੱਗ ਪਿਆ ਸੀ ਕਿ ਕਿਸੇ ਵੇਲੇ ਬਰਤਾਨੀਆਂ ਭਾਰਤ ਨੂੰ ਆਜ਼ਾਦ ਕਰ ਦੇਵੇਗਾ। ਇਸ ਗੱਲ ਨੂੰ ਭਾਂਪਦਿਆਂ ਮਾਸਟਰ ਜੀ ਨੇ "ਆਜ਼ਾਦ ਪੰਜਾਬ" ਦਾ ਨਾਅਰਾ ਲਾਇਆ। "ਆਜ਼ਾਦ ਪੰਜਾਬ" ਦਾ ਮਤਲਬ ਇਹ ਸੀ ਕਿ ਪੰਜਾਬ ਵਿਚਲੇ ਕੁਝ ਜ਼ਿਲ੍ਹੇ ਵੱਖਰੇ ਕਰ ਕੇ ਇਸ ਨੂੰ ਇਕ ਆਜ਼ਾਦ ਸੂਬਾ ਬਣਾ ਦਿੱਤਾ ਜਾਵੇ। ਇਸ ਨਵੇਂ ਸੂਬੇ ਵਿਚ ੪੦ ਫ਼ੀਸਦੀ ਮੁਸਲਮਾਨ, ੪੦ ਫ਼ੀਸਦੀ ਹਿੰਦੂ ਅਤੇ ੨੦ ਫ਼ੀਸਦੀ ਸਿੱਖ ਹੋਣੇ ਸਨ। ਇਸ ਤੋਂ ਮਾਸਟਰ ਜੀ ਦਾ ਮਕਸਦ ਇਹੀ ਸੀ ਕਿ ਪਾਸਕੂ ਹਮੇਸ਼ਾਂ ਸਿੱਖਾਂ ਦਾ ਹੋਵੇਗਾ ਅਤੇ ਹਿੰਦੂ ਜਾਂ ਮੁਸਲਮਾਨ ਸਿੱਖਾਂ ਨਾਲ ਜ਼ਿਆਦਤੀ ਨਹੀਂ ਕਰ ਸਕਣਗੇ। ਮਾਸਟਰ ਜੀ ਦੀ ਇਹ ਸਕੀਮ ਸਿੱਖ ਕੌਮ ਦੇ ਭਲੇ ਵਿਚ ਸੀ। ਇਸ ਦੀ ਮੁਖ਼ਾਲਫ਼ਤ ਮੁਸਲਮਾਨਾਂ ਨੇ ਤਾਂ ਕਰਨੀ ਹੀ ਸੀ ਪਰ ਕੁਝ ਸਿੱਖਾਂ ਨੇ ਵੀ ਇਸ ਦੀ ਬਹੁਤ ਮੁਖ਼ਾਲਫਤ ਕੀਤੀ। ਇਸ ਦਾ ਨਤੀਜਾ ਇਹ ਹੋਇਆ ਕਿ ਸਿੱਖਾਂ ਵਿਚ ਬੜੀ ਜ਼ਬਰਦਸਤ ਫੁੱਟ ਪੈ ਗਈ, ਜਿਸ ਨਾਲ ਅਕਾਲੀ ਦਲ ਅਤੇ ਸਮੁੱਚੀ ਕੌਮ ਦਾ ਬੜਾ ਨੁਕਸਾਨ ਹੋਇਆ। ਭਾਵੇਂ ਆਜ਼ਾਦ ਪੰਜਾਬ ਸਕੀਮ ਕਾਮਯਾਬ ਨਾ ਹੋਈ ਪਰ ਇਹ ਯਕੀਨੀ ਹੋ ਗਿਆ ਸੀ ਕਿ ਸਿੱਖਾਂ ਦਾ ਮਸਲਾ ਹੱਲ ਕੀਤੇ ਬਿਨਾਂ ਭਾਰਤ ਦੇ ਭਵਿੱਖ ਬਾਰੇ ਕੋਈ ਫ਼ੈਸਲਾ ਨਹੀਂ ਕੀਤਾ ਜਾ ਸਕੇਗਾ।

੧੯੪੬ ਵਿਚ ਬਰਤਾਨਵੀ ਸਰਕਾਰ ਨੇ ਭਾਰਤ ਨੂੰ ਆਜ਼ਾਦੀ ਦੇਣ ਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਇਸ ਸਬੰਧ ਵਿਚ ਵੱਖ-ਵੱਖ ਪਾਰਟੀਆਂ ਦੀਆਂ ਕਈ ਮੀਟਿੰਗਾਂ ਹੋਣੀਆਂ ਸ਼ੁਰੂ ਹੋ ਗਈਆਂ। ਇਨ੍ਹੀਂ ਦਿਨੀਂ ਸਰਕਾਰ ਵੱਲੋਂ ਇਕ ਸਾਂਝੀ ਮੀਟਿੰਗ ਸ਼ਿਮਲੇ ਵਿਚ ਵੀ ਕਰਨ ਦਾ ਐਲਾਨ ਕੀਤਾ ਗਿਆ। ਇਸ "ਸ਼ਿਮਲਾ ਕਾਨਫ਼ਰੰਸ" ਵਿਚ ਸਿੱਖਾਂ ਦੀ ਨੁਮਾਇੰਦਗੀ ਕਰਨ ਵਾਸਤੇ ਮਾਸਟਰ ਤਾਰਾ ਸਿੰਘ ਜੀ ਨੂੰ ਚੁਣਿਆ ਗਿਆ।

ਭਾਵੇਂ ਸਾਰੀਆਂ ਪਾਰਟੀਆਂ ਆਪਸ ਵਿਚ ਮਿਲ ਕੇ ਕੋਈ ਫ਼ੈਸਲਾ ਨਾ ਕਰ ਸਕੀਆਂ ਪਰ ਬਰਤਾਨਵੀ ਸਰਕਾਰ ਨੇ ਹਿੰਦੂਸਤਾਨ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਭਾਰਤ ਛੱਡ ਜਾਣ ਦਾ ਫ਼ੈਸਲਾ ਕਰ ਲਿਆ। ਇਸ ਫ਼ੈਸਲੇ ਵਿਚ ਸਿੱਖਾਂ ਵਾਸਤੇ ਕੋਈ ਜਗ੍ਹਾ ਨਹੀਂ ਸੀ। ਸਿੱਖਾਂ ਦੀ ਅੱਧੀ ਆਬਾਦੀ ਹਿੰਦੂਸਤਾਨ ਵਿਚ ਅਤੇ ਅੱਧੀ ਪਾਕਿਸਤਾਨ ਵਿਚ ਰਹਿ ਜਾਂਦੀ ਸੀ। ਮਾਸਟਰ ਜੀ ਨੇ ਇਸ ਦੀ ਜ਼ਬਰਦਸਤ ਮੁਖ਼ਾਲਫ਼ਤ ਕੀਤੀ। ਇਸ ਸਬੰਧ ਵਿਚ ਇਕ "ਕੌਂਸਲ ਆਫ਼ ਐਕਸ਼ਨ" ਬਣਾਈ ਗਈ, ਜਿਸ ਵਿਚ ਵੱਖ-ਵੱਖ ਸਿੱਖ ਜਥੇਬੰਦੀਆਂ ਦੇ ਆਗੂ ਸ਼ਾਮਿਲ ਕੀਤੇ ਗਏ ਸਨ। ਇਸ ਮੌਕੇ 'ਤੇ ਕਾਂਗਰਸ ਪਾਰਟੀ ਨੇ ਸਿੱਖਾਂ ਨੂੰ ਲਾਲਚ ਦੇਣੇ ਸ਼ੁਰੂ ਕਰ ਦਿਤੇ ਅਤੇ ਵਾਇਦਾ ਕੀਤਾ ਕਿ ਜੇ ਸਿੱਖ ਭਾਰਤ ਨਾਲ

ਰਹਿਣਾ ਮਨਜ਼ੂਰ ਕਰਨਗੇ ਤਾਂ ਉਨ੍ਹਾਂ ਨੂੰ "ਭਾਰਤ ਦੇ ਉਤਰ ਵਿਚ ਇਕ ਅਜਿਹਾ ਇਲਾਕਾ ਦਿੱਤਾ ਜਾਵੇਗਾ, ਜਿਸ ਵਿਚ ਸਿੱਖ ਆਜ਼ਾਦੀ ਦਾ ਨਿੱਘ ਮਾਣ ਸਕਣਗੇ।"

੧੫ ਅਗਸਤ ੧੯੪੭ ਨੂੰ ਭਾਰਤ ਆਜ਼ਾਦ ਹੋ ਗਿਆ। ਅਜ਼ਾਦੀ ਤੋਂ ਪੌਣੇ ਦੋ ਮਹੀਨੇ ਬਾਅਦ ਪੰਜਾਬ ਦੇ ਗਵਰਨਰ ਨੇ ਇਕ ਸਰਕੂਲਰ ਜਾਰੀ ਕਰ ਕੇ ਸਿੱਖਾਂ ਨੂੰ "ਜਰਾਇਮ ਪੇਸ਼ਾ" ਕਰਾਰ ਦੇ ਦਿੱਤਾ। ਜਦੋਂ ਇਸ ਸਰਕੂਲਰ ਦਾ ਪਤਾ ਮਾਸਟਰ ਤਾਰਾ ਸਿੰਘ ਜੀ ਨੂੰ ਲੱਗਾ ਤਾਂ ਉਨ੍ਹਾਂ ਨੇ ਇਸ ਦੇ ਖ਼ਿਲਾਫ਼ ਬਹੁਤ ਰੌਲਾ ਪਾਇਆ।

ਇਹ ਸਾਰਾ ਕੁਝ ਵੇਖ ਕੇ ਮਾਸਟਰ ਜੀ ਨੇ ਭਾਂਪ ਲਿਆ ਸੀ ਕਿ ਭਾਰਤ ਦੇ ਹਿੰਦੂ ਆਗੂ ਸਿੱਖਾਂ ਦਾ ਵਜੂਦ ਤੇ ਪਛਾਣ ਖ਼ਤਮ ਕਰਨਾ ਚਾਹੁੰਦੇ ਸਨ। ਮਾਸਟਰ ਜੀ ਨੇ ਸਿੱਖੀ ਨੂੰ ਬਚਾਉਣ ਲਈ ਜਦੋਜਹਿਦ ਕਰਨ ਦਾ ਤਹੱਈਆ ਕਰ ਲਿਆ। ਇਸ ਮਕਸਦ ਵਾਸਤੇ ਉਨਾਂ ਨੇ ਸਭ ਤੋਂ ਪਹਿਲਾ ਕਦਮ ਦਿੱਲੀ ਵਿਚ ਇਕ ਕਾਨਫ਼ਰੰਸ ਕਰਨ ਦਾ ਸੋਚਿਆ। ਉਨ੍ਹਾਂ ਨੇ ੨੦ ਫਰਵਰੀ ੧੯੪੯ ਦੇ ਦਿਨ ਦਿੱਲੀ ਵਿਚ ਇਕ ਪੰਥਕ ਕਾਨਫ਼ਰੰਸ ਕਰਨ ਦਾ ਐਲਾਨ ਕੀਤਾ। ਭਾਰਤ ਸਰਕਾਰ ਨੇ ਇਸ ਕਾਨਫ਼ਰੰਸ 'ਤੇ ਪਾਬੰਦੀ ਲਾ ਦਿੱਤੀ। ਮਾਸਟਰ ਜੀ ਨੇ ਐਲਾਨ ਕੀਤਾ ਕਿ ਅਸੀਂ ਕਾਨਫ਼ਰੰਸ ਜ਼ਰੂਰ ਕਰਾਂਗੇ। ਅਖ਼ੀਰ ਮਾਸਟਰ ਜੀ ਸਿਆਸੀ ਕਾਨਫ਼ਰੰਸ ਦੀ ਬਜਾਏ ਨਾਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਧਾਰਮਿਕ ਦੀਵਾਨ ਕਰਨਾ ਮੰਨ ਗਏ। ਇਸ ਦੇ ਬਾਵਜੂਦ ਸਰਕਾਰ ਨੇ ਇਸ ਦੀਵਾਨ 'ਤੇ ਪਾਬੰਦੀ ਲਾ ਦਿੱਤੀ। ਮਾਸਟਰ ਜੀ ਨੂੰ ਦਿੱਲੀ ਜਾਂਦਿਆਂ, ਪੰਜਾਬ ਦੀ ਸਰਹੱਦ 'ਤੇ ਗ੍ਰਿਫ਼ਤਾਰ ਕਰ ਲਿਆ ਗਿਆ। ਅਜ਼ਾਦ ਭਾਰਤ ਵਿਚ ਇਹ ਮਾਸਟਰ ਜੀ ਦੀ ਪਹਿਲੀ ਗ੍ਰਿਫ਼ਤਾਰੀ ਸੀ।

੨੬ ਫਰਵਰੀ ੧੯੪੯ ਨੂੰ ਭਾਰਤ ਦਾ ਨਵਾਂ ਆਈਨ ਪਾਸ ਕਰ ਦਿੱਤਾ ਗਿਆ। ਇਹ ਆਈਨ ਸਿੱਖਾਂ ਨੂੰ ਖ਼ਾਸ ਵੱਖਰੇ ਹਕੂਕ ਨਹੀਂ ਸੀ ਦੇਂਦਾ। ਕਾਂਗਰਸ ਪਾਰਟੀ ਨੇ ਅਜ਼ਾਦੀ ਤੋਂ ਪਹਿਲਾਂ ਸਿੱਖਾਂ ਨਾਲ ਜੋ ਵਾਇਦੇ ਕੀਤੇ ਸਨ, ਉਨ੍ਹਾਂ ਸਾਰਿਆਂ ਵਾਇਦਿਆਂ ਨੂੰ ਇਸ ਆਈਨ ਵਿਚ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਸੀ। ਮਾਸਟਰ ਤਾਰਾ ਸਿੰਘ ਜੀ ਨੇ ਆਈਨੀ ਅਸੈਂਬਲੀ ਦੇ ਸਿੱਖ ਨੁਮਾਇੰਦਿਆਂ ਨੂੰ ਆਖਿਆ ਕਿ ਉਹ ਇਸ ਆਈਨ 'ਤੇ ਦਸਤਖ਼ਤ ਨਾ ਕਰਨ।

ਇਨ੍ਹੀਂ ਦਿਨੀਂ ਭਾਰਤ ਸਰਕਾਰ ਨੇ ਐਲਾਨ ਕੀਤਾ ਗਿਆ ਹੈ ਆਈਨ ਵਿਚ ਲਿਖੇ ਪਛੜੀਆਂ ਜ਼ਾਤਾਂ ਨੂੰ ਮਿਲਣ ਵਾਲੇ ਹੱਕ ਸਿਰਫ਼ ਹਿੰਦੂ ਪਛੜੀਆਂ ਜ਼ਾਤਾਂ ਨੂੰ ਹੀ ਮਿਲਣਗੇ। ਇਸ ਨਾਲ ਲੱਖਾਂ ਸਿੱਖਾਂ, ਜੋ ਪਛੜੀਆਂ ਜ਼ਾਤਾਂ ਨਾਲ ਸਬੰਧਿਤ ਸਨ, ਦੇ ਸਿੱਖੀ ਛੱਡ ਕੇ ਹਿੰਦੂ ਬਣ ਜਾਣ ਦਾ ਖ਼ਤਰਾ ਸੀ। ਮਾਸਟਰ ਜੀ ਨੇ ਇਸ ਦੇ ਖ਼ਿਲਾਫ਼ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ। ਭਾਰਤ ਸਰਕਾਰ ਜਾਣਦੀ ਸੀ ਕਿ ਮਾਸਟਰ ਤਾਰਾ ਸਿੰਘ ਇਸ ਮੋਰਚੇ ਨਾਲ ਸਾਰੇ ਸਿੱਖ ਪੰਥ ਨੂੰ ਇਕੱਠਾ ਕਰ ਲੈਣਗੇ। ਇਸ ਕਰ ਕੇ ਇਸ ਤੋਂ ਪਹਿਲਾਂ ਕਿ ਮਾਸਟਰ ਜੀ ਜਥਾ ਲੈ ਕੇ ਦਿੱਲੀ ਪਹੁੰਚਦੇ, ਭਾਰਤ ਸਰਕਾਰ ਨੇ ਐਲਾਨ ਕਰ ਦਿੱਤਾ ਕਿ ਪੱਛੜੀਆਂ ਜ਼ਾਤਾਂ ਵਾਲਾ ਕਾਨੂੰਨ ਸਿਰਫ਼ ਹਿੰਦੂਆਂ 'ਤੇ ਹੀ ਨਹੀਂ ਹੋਰਨਾਂ ਤੇ ਵੀ ਲਾਗੂ ਹੋਵੇਗਾ।

ਸਿੱਖੀ ਬਚਾਉਣ ਦੀ ਜਦੋਜਹਿਦ ਦੇ ਇਕ ਪੜਾਅ ਵਜੋਂ ਮਾਸਟਰ ਜੀ ਨੇ ੧੯੫੦ ਵਿਚ "ਪੰਜਾਬੀ ਸੂਬਾ" ਬਣਾਉਣ ਦੀ ਮੰਗ ਕੀਤੀ। ਉਹ ਮਹਿਸੂਸ ਕਰਦੇ ਸਨ ਕਿ ਪੰਜਾਬੀ ਸੂਬਾ ਬਣਨ ਨਾਲ ਇਸ ਖਿੱਤੇ ਵਿਚ ਸਿੱਖਾਂ ਦੀ ਬਹੁਗਿਣਤੀ ਹੋ ਜਾਵੇਗੀ ਅਤੇ ਇੰਞ ਸਿੱਖ ਆਪਣੀ ਹੋਂਦ ਤੇ ਪਛਾਣ ਬਚਾ ਸਕਣ ਦੀਆਂ ਕੋਸ਼ਿਸ਼ਾਂ ਕਰ ਸਕਣਗੇ। ਮਾਸਟਰ ਜੀ ਨੇ ੧੯੫੪ ਦੀਆਂ ਗੁਰਦੁਆਰਾ ਚੋਣਾਂ ਪੰਜਾਬੀ ਸੂਬੇ ਦੇ ਨਾਅਰੇ 'ਤੇ ਲੜੀਆਂ। ਉਨ੍ਹਾਂ ਨੇ ੧੧੨ ਸੀਟਾਂ ਤੇ ਆਪਣੇ ਉਮੀਦਵਾਰ ਖੜ੍ਹੇ ਕੀਤੇ ਅਤੇ ਸਾਰਿਆਂ 'ਤੇ ਹੀ ਜਿੱਤ ਹਾਸਿਲ ਕੀਤੀ। ਜਨਵਰੀ ੧੯੫੫ ਵਿਚ ਉਹ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ। ਇਨ੍ਹਾਂ ਦਿਨਾਂ ਵਿਚ ਪੰਜਾਬ ਸਰਕਾਰ ਨੇ "ਪੰਜਾਬੀ ਸੂਬਾ ਜ਼ਿੰਦਾਬਾਦ" ਦੇ ਨਾਅਰੇ 'ਤੇ ਪਾਬੰਦੀ ਲਾ ਦਿੱਤੀ ਸੀ। ਮਾਸਟਰ ਜੀ ਨੇ ਇਸ ਪਾਬੰਦੀ ਦੇ ਖ਼ਿਲਾਫ਼ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ। ੧੦ ਮਈ ੧੯੫੫ ਦੇ ਦਿਨ ਮਾਸਟਰ ਜੀ ਪਹਿਲਾਂ ਜਥਾ ਲੈ ਕੇ ਜੇਲ੍ਹ ਗਏ। ਇਹ ਮੋਰਚਾ ੧੨ ਜੁਲਾਈ ਤਕ ਚੱਲਿਆ। ਅਖ਼ੀਰ ਪੰਜਾਬ ਸਰਕਾਰ ਨੇ ਹਥਿਆਰ ਸੁੱਟ ਦਿੱਤੇ।

ਭਾਰਤ ਸਰਕਾਰ ਵੱਲੋਂ ਸੂਬਿਆਂ ਦੀ ਹੱਦਬੰਦੀ ਬਾਰੇ ਬਣਾਏ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਪੰਜਾਬੀ ਸੂਬੇ ਦੀ ਮੰਗ ਨੂੰ ਰੱਦ ਕਰ ਦਿੱਤਾ। ਮਾਸਟਰ ਜੀ ਨੇ ਮਹਿਸੂਸ ਕੀਤਾ ਕਿ ਭਾਰਤ ਦੇ ਹਾਕਮ ਸਿੱਖਾਂ ਤਾਂ ਕੀ ਪੰਜਾਬ ਦੀ ਵੀ ਕੋਈ ਹੱਕੀ ਮੰਗ ਤਕ ਮੰਨਣ ਵਾਸਤੇ ਤਿਆਰ ਨਹੀਂ। ਇਸ ਕਰ ਕੇ ਉਨ੍ਹਾਂ ਨੇ ਪੰਜਾਬੀ ਸੂਬੇ ਦੀ ਮੰਗ ਨੂੰ ਪਹਿਲਾਂ ਨਿਸ਼ਾਨਾ ਬਣਾ ਲਿਆ। ੧੯੫੬ ਵਿਚ ਭਾਰਤ ਸਰਕਾਰ ਨੇ, ਸਃ ਹੁਕਮ ਸਿੰਘ ਰਾਹੀਂ, ਸਕੀਮ ਤਿਆਰ ਕਰ ਕੇ ਇਕ "ਰੀਜਨਲ ਫਾਰਮੂਲਾ" ਲਾਗੂ ਕਰਨ ਦਾ ਐਲਾਨ ਕੀਤਾ। ਇਸ ਫ਼ਾਰਮੂਲੇ ਮੁਤਾਬਿਕ ਪੰਜਾਬ ਵਿਚ ਹਿੰਦੀ ਅਤੇ ਪੰਜਾਬੀ ਦੇ ਜ਼ੋਨ ਵੱਖਰੇ ਕਰ ਕੇ ਉਨ੍ਹਾਂ ਜ਼ੋਨਾਂ ਵਿਚ ਦੋਹਾਂ ਬੋਲੀਆਂ ਦੀ ਤਰੱਕੀ ਵਾਸਤੇ ਪ੍ਰਾਜੈਕਟ ਉਲੀਕੇ ਜਾਣੇ ਸਨ। ਮਾਸਟਰ ਜੀ ਜਾਣਦੇ ਸਨ ਕਿ ਸਰਕਾਰ ਨੇ ਇਸ ਫ਼ਾਰਮੂਲੇ 'ਤੇ ਅਮਲ ਨਹੀਂ ਕਰਨਾ। ਇਸ ਕਰ ਕੇ ਉਨ੍ਹਾਂ ਨੇ ਇਸ ਨੂੰ "ਵਕਤੀ ਤੌਰ 'ਤੇ" ਕਬੂਲ ਕਰ ਲਿਆ। ਇਸ ਨਾਲ ਘੱਟੋ-ਘੱਟ ਇਹ ਗੱਲ ਤਾਂ ਜ਼ਰੂਰ ਹੋ ਗਈ ਕਿ ਪੰਜਾਬ ਨੂੰ ਦੋ ਬੋਲੀਆਂ ਦਾ ਸੂਬਾ ਮੰਨ ਲਿਆ ਗਿਆ। "ਰੀਜਨਲ ਫਾਰਮੂਲਾ" ਮੰਨੇ ਜਾਣ ਤੋਂ ਬਾਅਦ ਅਕਾਲੀ ਦਲ ਅਤੇ ਕਾਂਗਰਸ ਸਿਆਸੀ ਤੌਰ ਤੇ ਇਕੱਠੇ ਹੋ ਗਏ ਪਰ ਇਹ ਇਕੱਠ ਥੋੜ੍ਹਾ ਚਿਰ ਹੀ ਚੱਲਿਆ। ਇਸ ਦੌਰਾਨ ੧੯੫੭ ਦੀਆਂ ਚੋਣਾਂ ਹੋਈਆਂ ਇਨ੍ਹਾਂ ਚੋਣਾਂ ਵਿਚ ਅਕਾਲੀ ਦਲ ਨੇ ਬਹੁਤ ਸਾਰੀਆਂ ਵੋਟਾਂ ਹਾਸਲ ਕੀਤੀਆਂ ਪਰ ਉਨ੍ਹਾਂ ਦਾ ਕੋਈ ਵੀ ਉਮੀਦਵਾਰ ਨਾ ਜਿੱਤ ਸਕਿਆ। ਜਿਹੜੇ ਅਕਾਲੀਆਂ ਨੇ ਕਾਂਗਰਸ ਦੀ ਟਿਕਟ 'ਤੇ ਚੋਣਾਂ ਲੜੀਆਂ ਸਨ, ਉਨ੍ਹਾਂ ਵਿੱਚੋਂ ਕੁਝ ਇਕ ਅਕਾਲੀ ਐਮ. ਐਲ. ਏ ਬਣ ਗਏ। ੧੯੫੮ ਵਿਚ ਸਰਕਾਰ ਨੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਨੂੰ ਲਾਲਚ, ਸਹੂਲਤਾਂ, ਅਹੁਦੇ ਦੇ ਕੇ ਅਤੇ ਹੋਰ ਹਥਕੰਡੇ ਵਰਤ ਕੇ ਮਾਸਟਰ ਜੀ ਦੇ ਖ਼ਿਲਾਫ਼ ਬੇਵਿਸਾਹੀ ਦਾ ਮਤਾ ਪਾਸ ਕਰਵਾ ਲਿਆ। ਮਾਸਟਰ ਜੀ ਨੇ ਸਰਕਾਰੀ ਸਾਜਿਸ਼ ਦੇ ਖ਼ਿਲਾਫ਼ ਜ਼ਬਰਦਸਤ ਪ੍ਰੋਟੈਸਟ ਕੀਤਾ। ਇਸ ਸਿਲਸਿਲੇ ਵਿਚ ਮਾਸਟਰ ਜੀ ਨੇ ੧੫ ਮਾਰਚ ੧੯੫੯ ਦੇ ਦਿਨ ਦਿੱਲੀ ਵਿਚ ਇਕ ਰੋਸ ਜਲੂਸ ਕੱਢਣ

ਦਾ ਐਲਾਨ ਕੀਤਾ। ਇਸ ਮੌਕੇ ਤੇ ਸਰਕਾਰ ਨੇ ਬਹੁਤ ਸਾਰੀਆਂ ਬੱਸਾਂ, ਗੱਡੀਆਂ ਕੈਂਸਲ ਕਰ ਦਿੱਤੀਆਂ। ਇਸ ਦੇ ਬਾਵਜੂਦ ਬਹੁੱਤ ਵੱਡੀ ਗਿਣਤੀ ਵਿਚ ਸਿੱਖ ਦਿੱਲੀ ਪੁੱਜੇ ਅਤੇ ਇਕ ਬੜਾ ਵੱਡਾ ਜਲੂਸ ਕੱਢਿਆ। ਸਰਕਾਰ ਨੇ ਫਿਰ ਵੀ ਮਾਸਟਰ ਜੀ ਦੀ ਕੋਈ ਗੱਲ ਨਾ ਮੰਨੀ ਤਾਂ ਉਨ੍ਹਾਂ ਨੇ ਐਲਾਨ ਕੀਤਾ ਮੈਂ ੧੬ ਅਪ੍ਰੈਲ ੧੯੫੯ ਤੋਂ ਮਰਨ ਵਰਤ ਰੱਖ ਦਿਆਂਗਾ। ੧੨ ਅਪ੍ਰੈਲ ੧੯੫੯ ਦੇ ਦਿਨ ਮਾਸਟਰ ਜੀ ਅਤੇ ਪੰਡਤ ਜਵਾਹਰ ਲਾਲ ਨਹਿਰੂ ਵਿਚਕਾਰ ਇਕ ਮੀਟਿੰਗ ਹੋਈ ਜਿਸ ਵਿਚ ਨਹਿਰੂ ਨੇ ਵਾਇਦਾ ਕੀਤਾ ਕਿ ਉਹ ਅਤੇ ਪੰਜਾਬ ਸਰਕਾਰ ਅਤੇ ਸ਼੍ਰੋਮਣੀ ਕਮੇਟੀ ਦੇ ਮਾਮਲੇ ਵਿਚ ਦਖ਼ਲ ਨਹੀਂ ਦੇਣਗੇ। ਥੋੜ੍ਹੇ ਹੀ ਦਿਨਾਂ ਬਾਅਦ ਮਾਸਟਰ ਜੀ ਨੇ ਆਉਣ ਵਾਲੀਆਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ "ਪੰਜਾਬੀ ਸੂਬੇ" ਦੇ ਨਾਅਰੇ 'ਤੇ ਲੜਨ ਦਾ ਐਲਾਨ ਕਰ ਦਿੱਤਾ। ੧੭ ਜਨਵਰੀ ੧੯੬੦ ਦੇ ਦਿਨ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਹੋਈਆਂ। ਅਕਾਲੀ ਦਲ ਨੇ ੧੪੦ ਵਿੱਚੋਂ ੧੩੬ ਸੀਟਾਂ ਜਿੱਤ ਕੇ ਰਿਕਾਰਡ ਕਾਇਮ ਕਰ ਦਿੱਤਾ। ਇਸ ਤੋਂ ਬਾਅਦ ਮਾਸਟਰ ਜੀ ਨੇ ਪੰਜਾਬੀ ਸੂਬੇ ਵਾਸਤੇ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ। ਫਰਵਰੀ ਤੋਂ ਮਈ ਤੱਕ ਪੰਜਾਬੀ ਸੂਬੇ ਦੇ ਹੱਕ ਵਿਚ ਬਹੁਤ ਸਾਰੀਆਂ ਕਾਨਫ਼ਰੰਸਾਂ ਹੁੰਦੀਆਂ ਰਹੀਆਂ।

੩੦ ਅਪ੍ਰੈਲ ੧੯੬੦ ਨੂੰ ਮਾਸਟਰ ਜੀ ਨੇ ਸ਼੍ਰੋਮਣੀ ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿੱਤਾ ਤਾਂ ਜੋ ਉਹ ਪੰਜਾਬੀ ਸੂਬਾ ਮੋਰਚਾ ਵਾਸਤੇ ਸਮਾਂ ਲਾ ਸਕਣ। ੨੨ ਮਈ ੧੯੬੦ ਦੇ ਦਿਨ ਅੰਮ੍ਰਿਤਸਰ ਵਿਚ ਹੋਈ ਕਨਵੈਂਸ਼ਨ ਨੇ ਪੰਜਾਬੀ ਸੂਬੇ ਦੀ ਮੰਗ ਦਾ ਮਤਾ ਪਾਸ ਕੀਤਾ। ਇਸ ਕਾਨਫ਼ਰੰਸ ਵਿਚ ਬਹੁਤ ਸਾਰੇ ਗੈਰ-ਸਿੱਖ ਅਤੇ ਗ਼ੈਰ-ਅਕਾਲੀ ਪਾਰਟੀਆਂ ਦੇ ਲੀਡਰ ਵੀ ਸ਼ਾਮਿਲ ਹੋਏ। ਇਸੇ ਦਿਨ ਮਾਸਟਰ ਜੀ ਨੇ ਐਲਾਨ ਕੀਤਾ ਕਿ ਉਹ ਪੰਜਾਬੀ ਸੂਬਾ ਮੋਰਚਾ ਦੇ ਪਹਿਲੇ ਐਕਸ਼ਨ ਵਜੋਂ ੧੨ ਜੂਨ ੧੯੬੦ ਦੇ ਦਿਨ ਦਿੱਲੀ ਵਿਚ ਜਲੂਸ ਕੱਢਣਗੇ ਅਤੇ ਇਸ ਵਾਸਤੇ ੨੯ ਮਈ ਨੂੰ ਅੰਮ੍ਰਿਤਸਰ ਤੋਂ ਇਕ ਜਥਾ ਲੈ ਕੇ ਚਲਣਗੇ। ੨੪-੨੫ ਮਈ ਦੀ ਰਾਤ ਨੂੰ ਮਾਸਟਰ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਮਾਸਟਰ ਜੀ ਦੀ ਗ੍ਰਿਫ਼ਤਾਰੀ ਦੇ ਬਾਵਜੂਦ ੨੯ ਮਈ ਵਾਲੇ ਦਿਨ ਜਥਾ ਟੁਰਿਆ ਤੇ ਇੰਞ ਪੰਜਾਬੀ ਸੂਬਾ ਮੋਰਚਾ ਸ਼ੁਰੂ ਹੋ ਗਿਆ।

ਪੰਜਾਬੀ ਸੂਬਾ ਮੋਰਚਾ ਕਈ ਮਹੀਨੇ ਚਲਿਆ। ਇਸ ਦੌਰਾਨ ਬਾਬਾ ਫਤਹਿ ਸਿੰਘ ਨੇ ੧੮ ਦਸੰਬਰ ੧੯੬੦ ਤੋਂ ਮਰਨ ਵਰਤ ਵੀ ਸ਼ੁਰੂ ਕਰ ਦਿੱਤਾ। ਜਦੋਂ ੧੫ ਦਿਨ ਤਕ ਹਾਲਾਤ ਵਿਚ ਤਬਦੀਲੀ ਨਾ ਆਈ ਤਾਂ ਸਰਕਾਰ ਨੇ ੩-੪ ਫਰਵਰੀ ੧੯੬੧ ਦੀ ਰਾਤ ਨੂੰ ਮਾਸਟਰ ਜੀ ਨੂੰ ਰਿਹਾ ਕਰ ਦਿੱਤਾ। ਮਾਸਟਰ ਜੀ ਰਿਹਾ ਹੋ ਕੇ ਸਿੱਧਾ ਅੰਮ੍ਰਿਤਸਰ ਪੁੱਜੇ ਤਾਂ ਪੰਜਾਬੀ ਸੂਬਾ ਮੋਰਚਾ ਕਮੇਟੀ ਨੇ ਉਨ੍ਹਾਂ ਨੂੰ ਨਹਿਰੂ ਨਾਲ ਗੱਲਬਾਤ ਲਈ ਭੇਜ ਦਿੱਤਾ। ਮਾਸਟਰ ਜੀ ਨਹਿਰੂ ਨੂੰ ਮਿਲੇ ਪਰ ਨਹਿਰੂ ਨੇ ਕੋਈ ਗੱਲ ਵੀ ਮੰਨਣ ਤੋਂ ਇਨਕਾਰ ਕਰ ਦਿੱਤਾ। ਅਗਲੇ ਦਿਨ ਨਹਿਰੂ ਨੇ ਇਕ ਬਿਆਨ ਵਿਚ ਆਖ ਦਿੱਤਾ ਕਿ "ਪੰਜਾਬ ਇਕ ਬੋਲੀ ਦਾ ਸੂਬਾ ਹੈ ਇਸ ਦੀ ਬੋਲੀ ਸਿਰਫ਼ ਪੰਜਾਬੀ ਹੈ।" ਮੋਰਚਾ ਕਮੇਟੀ ਨੇ ਮਾਸਟਰ ਜੀ ਕੋਲੋਂ ਇਸ ਬਿਆਨ ਦੇ ਪਿਛੋਕੜ ਵਿਚ ਬਾਬਾ ਫਤਹਿ ਸਿੰਘ ਦਾ ਮਰਨ ਵਰਤ ਖੁਲ੍ਹਣ ਵਾਸਤੇ ਅਖਵਾ ਦਿੱਤਾ। ੯ ਜਨਵਰੀ ਨੂੰ ਐਂਟੀ-ਮਾਸਟਰ ਤਾਰਾ ਸਿੰਘ ਧੜੇ ਨੂੰ ਬਾਬਾ

ਫਤਹਿ ਸਿੰਘ ਦਾ ਮਰਨ ਵਰਤ ਤੁੜਵਾਉਣ ਤੇ ਪੰਜਾਬੀ ਸੂਬਾ ਮੋਰਚਾ ਫੇਲ੍ਹ ਕਰਨ ਦਾ ਜ਼ਿੰਮੇਂਵਾਰੀ ਮਾਸਟਰ ਜੀ ਤੇ ਪਾਉਣੀ ਸ਼ੁਰੂ ਕਰ ਦਿੱਤੀ। ਪ੍ਰਤਾਪ ਸਿੰਘ ਕੈਰੋਂ, ਜਵਾਹਰ ਲਾਲ ਨਹਿਰੂ ਤੇ ਉਨ੍ਹਾਂ ਦੇ ਸਾਥੀਆਂ ਮਾਸਟਰ ਜੀ ਦੇ ਖ਼ਿਲਾਫ਼ ਸਾਜਿਸ਼ਾਂ ਵਿਚ ਖ਼ਾਸ ਹਿੱਸਾ ਲਿਆ। ਕੁਝ ਚਿਰ ਇਹੀ ਮਾਹੌਲ ਜਾਰੀ ਰਿਹਾ। ਇਸ ਦੌਰਾਨ ਬਾਬਾ ਫ਼ਤਹਿ ਸਿੰਘ ਤੇ ਜਵਾਹਰ ਲਾਲ ਨਹਿਰੂ ਵਿਚਕਾਰ ਗੱਲਬਾਤ ਸ਼ੁਰੂ ਹੋ ਗਈ। ਇਸ ਗੱਲਬਾਤ ਦਾ ਕੋਈ ਨਤੀਜਾ ਨਾ ਨਿਕਲਿਆ। ਅਖ਼ੀਰ ਮਾਸਟਰ ਜੀ ਨੇ ਪੰਜਾਬੀ ਸੂਬਾ ਨਾਅਰੇ ਤੇ ਆਪ ਮਰਨ ਵਰਤ ਰੱਖਣ ਦਾ ਐਲਾਨ ਕਰ ਦਿੱਤਾ।

ਐਲਾਨ ਮੁਤਾਬਿਕ ਮਾਸਟਰ ਜੀ ਨੇ ੧੫ ਅਗਸਤ ੧੯੬੧ ਤੋਂ ਮਰਨ ਵਰਤ ਸ਼ੁਰੂ ਕਰ ਦਿੱਤਾ। ਇਸ ਦੌਰਾਨ ਅਕਾਲੀਆਂ ਅਤੇ ਸਰਕਾਰ ਵਿਚਕਾਰ ਗੱਲਬਾਤ ਚਲਦੀ ਰਹੀ ਪਰ ਕੋਈ ਨਤੀਜਾ ਨਾ ਨਿਕਲਿਆ। ਅਖ਼ੀਰ ਕੁਝ ਸਿੱਖ ਆਗੂ ਅਤੇ ਹੋਰ ਲੀਡਰ ਵਿਚੋਲੇ ਬਣ ਕੇ ਮਾਸਟਰ ਜੀ ਦਾ ਮਰਨ ਵਰਤ ਤੁੜਵਾਉਣ ਵਿਚ ਕਾਮਯਾਬ ਹੋ ਗਏ। ਮਾਸਟਰ ਜੀ ਨੇ ਪਹਿਲੀ ਅਕਤੂਬਰ ੧੯੬੧ ਦੇ ਦਿਨ ਮਰਨ ਵਰਤ ਖੋਲ੍ਹਿਆ। ਇਸ ਤੋਂ ਬਾਅਦ ਮਾਸਟਰ ਜੀ ਦੇ ਖ਼ਿਲਾਫ਼ ਬਹੁਤ ਪ੍ਰਚਾਰ ਹੋਇਆ। ਮਾਸਟਰ ਜੀ ਵੱਲੋਂ ਮਰਨ ਵਰਤ ਛੱਡੇ ਜਾਣ ਸਬੰਧੀ ੨੩ ਨਵੰਬਰ ੧੯੬੧ ਦੇ ਦਿਨ ਅਕਾਲ ਤਖ਼ਤ ਸਾਹਿਬ ਤੇ ਇਕ ਪਟੀਸ਼ਨ ਪੇਸ਼ ਕੀਤੀ ਗਈ। ੨੯ ਨਵੰਬਰ ਦੇ ਦਿਨ ਅਕਾਲ ਤਖ਼ਤ ਸਾਹਿਬ ਤੋਂ ਫ਼ੈਸਲਾ ਸੁਣਾਇਆ ਗਿਆ। ਅਕਾਲ ਤਖ਼ਤ ਸਾਹਿਬ ਨੇ ਮਾਸਟਰ ਜੀ, ਬਾਬਾ ਫਤਿਹ ਸਿੰਘ ਅਤੇ ਅਕਾਲੀ ਦਲ ਦੀ ਪੂਰੀ ਵਰਕਿੰਗ ਕਮੇਟੀ ਨੂੰ ਸਜ਼ਾ ਲਾਈ। ਇਸ ਤੋਂ ਬਾਅਦ ਭਾਵੇਂ ਕੁਝ ਚਿਰ ਅਕਾਲੀ ਦਲ ਵਿਚ ਏਕਤਾ ਕਾਇਮ ਰਹੀ ਪਰ ਅੰਦਰੋਂ-ਅੰਦਰੀਂ ਮਾਸਟਰ ਤਾਰਾ ਸਿੰਘ ਦੇ ਖ਼ਿਲਾਫ਼ ਸਾਜਿਸ਼ਾਂ ਹੁੰਦੀਆਂ ਰਹੀਆਂ। ਅਖ਼ੀਰ ਜੁਲਾਈ ੧੯੬੨ ਵਿਚ ਸ਼੍ਰੋਮਣੀ ਅਕਾਲੀ ਦਲ ਦੋ ਹਿੱਸਿਆਂ ਵਿਚ ਵੰਡਿਆ ਗਿਆ। ਇਕ ਦੇ ਪ੍ਰਧਾਨ ਬਾਬਾ ਫਤਹਿ ਸਿੰਘ ਅਤੇ ਦੂਜੇ ਦੇ ਪ੍ਰਧਾਨ ਜਥੇਦਾਰ ਅੱਛਰ ਸਿੰਘ ਬਣੇ। ਮਾਸਟਰ ਅਕਾਲੀ ਦਲ ਅਤੇ ਫਤਹਿ ਸਿੰਘ ਅਕਾਲੀ ਦਲ ਇਕ ਦੂਜੇ ਦੇ ਖ਼ਿਲਾਫ਼ ਬਹੁਤ ਪ੍ਰਚਾਰ ਕਰਦੇ ਰਹੇ। ਇਸ ਵਕਤ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਬਾ ਫਤਹਿ ਸਿੰਘ ਦੇ ਕਬਜ਼ੇ ਵਿਚ ਆ ਚੁੱਕੀ ਸੀ। ਇਸ ਦੀਆਂ ਅਗਲੀਆਂ ਚੋਣਾਂ ਤਕ ਦੋਵੇਂ ਅਕਾਲੀ ਦਲ ਸਿੱਖਾਂ ਵਿਚ "ਵੱਡੀ ਜਥੇਬੰਦੀ" ਬਣਨ ਵਾਸਤੇ ਜਦੋਜਹਿਦ ਕਰਦੇ ਰਹੇ। ੧੯੬੫ ਵਿਚ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਹੋਈਆਂ। ਇਨ੍ਹਾਂ ਚੋਣਾਂ ਵਿਚ ਫਤਹਿ ਸਿੰਘ ਧੜੇ ਨੂੰ ੯੦ ਸੀਟਾਂ ਅਤੇ ਮਾਸਟਰ ਧੜੇ ਨੂੰ ੪੫ ਸੀਟਾਂ ਹਾਸਿਲ ਹੋਈਆਂ। ਆਪਣੀ ਹਾਰ ਮਗਰੋਂ ਮਾਸਟਰ ਜੀ ਨੇ ਸਿੱਖ ਸਿਆਸਤ ਤੋਂ ਕਿਨਾਰਾ ਕਰ ਲਿਆ ਅਤੇ ਉਹ ੨੫ ਜਨਵਰੀ ੧੯੬੫ ਦੇ ਦਿਨ ਕਿਸੇ ਅਣਦੱਸੀ ਜਗ੍ਹਾ 'ਤੇ ਚਲੇ ਗਏ। ਕੁਝ ਮਹੀਨੇ ਮਾਸਟਰ ਜੀ ਰੂਪੋਸ਼ ਰਹੇ। ੪ ਜੁਲਾਈ ੧੯੬੫ ਦੇ ਦਿਨ ਲੁਧਿਆਣਾ ਵਿਚ ਸ: ਹਰੀ ਸਿੰਘ ਨਲੂਆ ਦੀ ਯਾਦ ਵਿਚ ਇਕ ਕਾਨਫ਼ਰੰਸ ਹੋਈ। ਇਸ ਕਾਨਫ਼ਰੰਸ ਵਿਚ ਸਿੱਖਾਂ ਨੂੰ "ਆਤਮ ਨਿਰਣੈ ਦਾ ਹੱਕ" ਦੇਣ ਬਾਰੇ ਸਿਆਸੀ ਮਤਾ ਪੇਸ਼ ਕੀਤਾ ਗਿਆ। ਇਸ ਮਤੇ ਦੇ ਹੱਕ ਵਿਚ ਮਾਸਟਰ ਧੜੇ ਤੇ ਫਤਹਿ ਸਿੰਘ ਧੜੇ ਨੇ ਸਾਂਝਾ ਰੋਲ ਅਦਾ ਕੀਤਾ। ਇਸ ਮਤੇ ਦੇ ਪਾਸ ਹੋਣ ਤੋਂ

ਬਾਅਦ ਮਾਸਟਰ ਜੀ ਘਰ ਵਾਪਿਸ ਮੁੜ ਆਏ ਅਤੇ ਸਿਆਸਤ ਵਿਚ ਫਿਰ ਹਿੱਸਾ ਲੈਣ ਲੱਗ ਪਏ। ੧੯੬੬ ਵਿਚ ਪੰਜਾਬੀ ਸੂਬਾ ਬਣ ਗਿਆ ਅਤੇ ੧੯੬੭ ਵਿਚ ਹੋਈਆਂ ਚੋਣਾਂ ਤੋਂ ਬਾਅਦ ਅਕਾਲੀ ਦਲ ਦੀ ਅਗਵਾਈ ਹੇਠ ਸਾਂਝੀ ਸਰਕਾਰ ਬਣ ਗਈ। ਇਹ ਸਰਕਾਰ ਸਿਰਫ਼ ੮ ਮਹੀਨੇ ਚੱਲੀ। ਜਿਸ ਦਿਨ ਇਹ ਸਰਕਾਰ ਟੁੱਟੀ, ਉਸੇ ਦਿਨ, ੨੨ ਨਵੰਬਰ ੧੯੬੭ ਨੂੰ, ਚੰਡੀਗੜ੍ਹ ਵਿਚ, ਮਾਸਟਰ ਜੀ ਚੜ੍ਹਾਈ ਕਰ ਗਏ। ਮਾਸਟਰ ਜੀ ਦੀ ਮੌਤ ਨਾਲ ਪੰਜਾਬ ਦੀ ਸਿਆਸਤ ਦਾ ਇਕ ਵੱਡਾ ਚੈਪਟਰ ਖ਼ਤਮ ਹੋ ਗਿਆ।

ਮਾਸਟਰ ਤਾਰਾ ਸਿੰਘ ਇਕ ਨਿਸ਼ਕਾਮ ਆਗੂ ਸਨ। ਉਨ੍ਹਾਂ ਦੇ ਦਿਲ ਵਿਚ ਅਹੁਦਾ, ਸ਼ੁਹਰਤ ਅਤੇ ਤਾਕਤ ਦੀ ਭੁੱਖ ਨਹੀਂ ਸੀ। ਇਹ ਗੱਲ ਕਾਬਲੇ-ਜ਼ਿਕਰ ਹੈ ਕਿ ਉਨ੍ਹਾਂ ਨੇ ਕਦੇ ਵੀ ਅਸੈਂਬਲੀ ਜਾਂ ਪਾਰਲੀਮੈਂਟ ਦੀ ਚੋਣ ਨਹੀਂ ਲੜੀ ਸੀ ਕਿਉਂਕਿ ਉਹ ਕਦੇ ਵੀ ਮੁੱਖ ਮੰਤਰੀ ਜਾਂ ਰਾਸ਼ਟਰਪਤੀ ਜਾਂ ਕਿਸੇ ਹੋਰ ਸਿਆਸੀ ਅਹੁਦੇ ਦੀ ਖ਼ਾਹਿਸ਼ ਨਹੀਂ ਰੱਖਦੇ ਸਨ। ਮਾਸਟਰ ਜੀ ਨੇ ਆਪਣੀ ਉਮਰ ਦਾ ੧੦ ਸਾਲ ਤੋਂ ਵੱਧ ਸਮਾਂ ਭਾਰਤ ਅਤੇ ਅੰਗਰੇਜ਼ ਸਰਕਾਰ ਦੀਆਂ ਜੇਲ੍ਹਾਂ ਵਿਚ ਬਿਤਾਇਆ। ਉਹ ਸਾਰੀ ਉਮਰ ਪੰਥ ਵਾਸਤੇ ਜੀਂਦੇ ਰਹੇ। ਉਨ੍ਹਾਂ ਦਾ ਨਾਅਰਾ ਸੀ : "ਮੈਂ ਮਰਾ ਪੰਥ ਜੀਵੇ"। ਮਾਸਟਰ ਤਾਰਾ ਸਿੰਘ ਜੀ ਦੀ ਪੰਥ ਨੂੰ ਦੇਣ ਲਾਸਾਨੀ ਹੈ। ਉਨ੍ਹਾਂ ਦਾ ਨਾਂ ਸਿੱਖ ਤਵਾਰੀਖ਼ ਵਿਚ ਬੜੇ ਅਦਬ ਅਤੇ ਪਿਆਰ ਨਾਲ ਲਿਆ ਜਾਂਦਾ ਰਹੇਗਾ। ਉਹ ਇਕ ਬੇਲਾਗ, ਈਮਾਨਦਾਰ, ਸੱਚੇ-ਸੁਚੇ ਅਤੇ ਸੁਚੱਜੇ ਆਗੂ ਸਨ।

ਮਾਸਟਰ ਤਾਰਾ ਸਿੰਘ ਜੀ ਸਿਰਫ਼ ਇਕ ਆਗੂ ਹੀ ਨਹੀਂ ਬਲਕਿ ਇਕ ਕਾਮਯਾਬ ਅਖ਼ਬਾਰ-ਨਵੀਸ ਅਤੇ ਲੇਖਕ ਵੀ ਸਨ। ੧੯੦੯ ਵਿਚ ਉਨ੍ਹਾਂ ਨੇ "ਸੱਚਾ ਢੰਡੋਰਾ" ਨਾਂ ਦਾ ਅਖ਼ਬਾਰ ਸ਼ੁਰੂ ਕੀਤਾ ਜੋ ਕਈ ਸਾਲ ਕਾਮਯਾਬੀ ਨਾਲ ਚਲਦਾ ਰਿਹਾ। ਮਗਰੋਂ ਉਨ੍ਹਾਂ ਨੇ ਪ੍ਰਦੇਸਾਂ ਵਿਚ ਰਹਿੰਦੇ ਸਿੱਖਾਂ ਵਾਸਤੇ "ਪ੍ਰਦੇਸੀ ਖਾਲਸਾ" ਅਖ਼ਬਾਰ ਸ਼ੁਰੂ ਕੀਤਾ। ਇੰਜ ਹੀ ਮਾਸਕ ਪੰਥਕ ਰਸਾਲਾ "ਸੰਤ ਸਿਪਾਹੀ" ਵੀ ਉਨ੍ਹਾਂ ਨੇ ਹੀ ਸ਼ੁਰੂ ਕੀਤਾ ਸੀ। ਇਨ੍ਹਾਂ ਸਾਰੀਆਂ ਅਖ਼ਬਾਰਾਂ ਵਿਚ ਉਨ੍ਹਾਂ ਨੇ ਬਹੁਤ ਸਾਰੇ ਲੇਖ, ਐਡੀਟੋਰੀਅਲ ਅਤੇ ਟਿੱਪਣੀਆਂ ਲਿਖੀਆਂ। ਉਨ੍ਹਾਂ ਨੇ ਬਹੁਤ ਸਾਰੇ ਟ੍ਰੈਕਟ ਵੀ ਲਿਖੇ। ਇਨ੍ਹਾਂ ਵਿਚ ਉਨ੍ਹਾਂ ਨੇ ਸਿੱਖ ਸਿਆਸਤ, ਧਰਮ, ਇਤਿਹਾਸ, ਕਲਚਰ ਅਤੇ ਹੋਰ ਬਹੁਤ ਸਾਰੇ ਨੁਕਤਿਆਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਉਨ੍ਹਾਂ ਦੇ ਲੇਖ ਦਲੀਲ ਭਰਪੂਰ ਸਾਦੀ ਬੋਲੀ ਵਿਚ ਅਤੇ ਵਾਕਫ਼ੀ ਨਾਲ ਭਰੇ ਹੁੰਦੇ ਸਨ।

ਮਾਸਟਰ ਤਾਰਾ ਸਿੰਘ ਪੰਜਾਬ ਦੇ ਪਹਿਲੇ ਜੀਵਨੀ-ਲੇਖਕ ਸਨ। ਉਨ੍ਹਾਂ ਦੀ ਜੀਵਨੀ "ਮੇਰੀ ਯਾਦ" ੧੯੪੫ ਵਿਚ ਛਪੀ ਸੀ। ਇਹ ਪੰਜਾਬੀ ਦੀ ਪਹਿਲੀ ਸਵੈ-ਜੀਵਨੀ ਹੈ। ੧੯੩੪-੩੫ ਵਿਚ ਉਨ੍ਹਾਂ ਨੇ ਇਕ ਸਫ਼ਰਨਾਮਾ ਵੀ ਲਿਖਿਆ ਸੀ ਜਿਹੜਾ ਉਨ੍ਹਾਂ ਦੇ ਚੜ੍ਹਾਈ ਕਰਨ ਤੋਂ ਪਿੱਛੋਂ ਉਨ੍ਹਾਂ ਦੀ ਬੇਟੀ ਡਾਕਟਰ ਰਾਜਿੰਦਰ ਕੌਰ ਵੱਲੋਂ ਛਾਪਿਆ ਗਿਆ। ਮਾਸਟਰ ਤਾਰਾ ਸਿੰਘ ਪੰਜਾਬੀ ਦੇ ਪਹਿਲੇ ਕਾਮਯਾਬ ਨਾਵਲ ਲੇਖਕ ਸਨ। ਉਨ੍ਹਾਂ ਦਾ ਨਾਵਲ "ਪ੍ਰੇਮ ਲਗਨ" ਪੰਜਾਬੀ ਦੇ ਕਲਚਰ ਦੀ ਵਧੀਆ ਤਸਵੀਰ ਪੇਸ਼ ਕਰਦਾ ਹੈ। ਉਨ੍ਹਾਂ ਨੇ ਆਪਣੇ ਨਾਵਲਾਂ ਵਿਚ ਅਣਦਿਸਦੇ

ਸੰਸਾਰ ਅਤੇ ਮਸਨੂਹੀ ਕਹਾਣੀਆਂ ਨੂੰ ਪੇਸ਼ ਕਰਨ ਦੀ ਬਜਾਏ ਉਸ ਵਿਚ ਆਮ ਲੋਕਾਂ ਦੀ ਜ਼ਿੰਦਗੀ ਅਤੇ ਕਲਚਰ ਨੂੰ ਪੇਸ਼ ਕੀਤਾ ਹੈ। ਪ੍ਰੇਮ ਲਗਨ ਪੰਜਾਬੀ ਨਾਵਲ ਦੀ ਤਵਾਰੀਖ਼ ਵਿਚ ਇਕ ਮੀਲ ਪੱਥਰ ਸੀ। ਜੇ ਕਰ ਮਾਸਟਰ ਤਾਰਾ ਸਿੰਘ ਇਕ ਸਿਆਸੀ ਆਗੂ ਨਾ ਹੁੰਦੇ ਤਾਂ ਇਕ ਵਧੀਆ ਨਾਵਲਿਸਟ ਸਾਬਿਤ ਹੋਣੇ ਸਨ। ਉਨ੍ਹਾਂ ਦਾ ਦੂਜਾ ਨਾਵਲ ਬਾਬਾ ਤੇਗਾ ਸਿੰਘ ਇਕ ਤਵਾਰੀਖ਼ੀ ਨਾਵਲ ਹੈ। ਇਸ ਵਿਚ ਸਿੱਖਾਂ ਅਤੇ ਅੰਗਰੇਜ਼ਾਂ ਦੀਆਂ ਲੜਾਈਆਂ ਦਾ ਬੜੀ ਤਫ਼ਸੀਲ ਨਾਲ ਜ਼ਿਕਰ ਕੀਤਾ ਗਿਆ ਹੈ। ਇਸ ਨਾਵਲ ਵਿਚ ਬਹੁਤ ਸਾਰੀ ਕੀਮਤੀ ਤਵਾਰੀਖ਼ੀ ਸਮੱਗਰੀ ਦਿੱਤੀ ਹੋਈ ਹੈ। ਇਸ ਤੋਂ ਇਹ ਵੀ ਸਾਬਿਤ ਹੁੰਦਾ ਹੈ ਕਿ ਮਾਸਟਰ ਜੀ ਸਿੱਖ ਤਵਾਰੀਖ਼ ਬਾਰੇ ਸੁਚੱਜੀ ਪਕੜ ਰੱਖਦੇ ਸਨ।

ਸਮੁੱਚੇ ਤੌਰ 'ਤੇ ਮਾਸਟਰ ਤਾਰਾ ਸਿੰਘ ਜੀ ਇਕ ਉੱਚੇ ਦਰਜੇ ਦੇ ਪੰਜਾਬੀ ਲੇਖਕ ਸਨ। ਉਨ੍ਹਾਂ ਦੀਆਂ ਲਿਖਤਾਂ ਨੇ ਸਿੱਖਾਂ ਅਤੇ ਗ਼ੈਰ-ਸਿੱਖਾਂ ਨੂੰ ਬਹੁਤ ਅਸਰ-ਅੰਦਾਜ਼ ਕੀਤਾ। ਉਨ੍ਹਾਂ ਦੀ ਕਲਮ ਵਿਚ ਰਵਾਨਗੀ ਸੀ। ਉਹ ਆਪਣੀ ਗੱਲ ਅਜਿਹੇ ਤਰੀਕੇ ਨਾਲ ਪੇਸ਼ ਕਰਦੇ ਸਨ ਕਿ ਪੜ੍ਹਨ ਵਾਲਾ ਕਾਇਲ ਹੋਏ ਬਿਨਾਂ ਨਹੀਂ ਰਹਿ ਸਕਦਾ ਸੀ। ਉਨ੍ਹਾਂ ਦੇ ਲੇਖ ਪੰਜਾਬੀ ਦੇ ਸਭ ਤੋਂ ਵਧੀਆਂ ਲੇਖਾਂ ਵਿਚ ਸ਼ਾਮਿਲ ਕੀਤੇ ਜਾ ਸਕਦੇ ਹਨ। ਮਾਸਟਰ ਜੀ ਨੇ ਸਿੱਖ ਸਿਆਸਤ, ਸਿੱਖ ਤਵਾਰੀਖ਼, ਸਿੱਖ ਕਲਚਰ, ਸਿੱਖ ਧਰਮ ਅਤੇ ਚਲਦੇ ਮਾਮਲਿਆਂ ਬਾਰੇ ਸੈਂਕੜੇ ਲੇਖ ਲਿਖੇ ਸਨ। ਇਨ੍ਹਾਂ ਲੇਖਾਂ ਵਿੱਚੋਂ ਬਹੁਤਿਆਂ ਦੀ ਮਹਾਨਤਾ ਵਕਤ ਦੇ ਨਾਲ ਬਦਲੀ ਨਹੀਂ ਤੇ ਉਹ ਅੱਜ ਵੀ ਨਵੇਂ ਤੇ ਤਾਜ਼ਾ ਜਾਪਦੇ ਹਨ।

ਮਾਸਟਰ ਜੀ ਦੀਆਂ ਲਿਖਤਾਂ ਵਿਚ ਕੁਝ ਕੁ ਕਿਤਾਬੀ ਰੂਪ ਵਿਚ ਛੱਪ ਚੁੱਕੀਆਂ ਸਨ ਪਰ ਬਹੁਤੀਆਂ ਲਿਖਤਾਂ ਅਜੇ ਅਣਛਪੀਆਂ ਸਨ। ਉਨ੍ਹਾਂ ਦੀਆਂ ਛਪੀਆਂ ਕਿਤਾਬਾਂ ਵੀ ਖ਼ਤਮ ਹੋ ਚੁੱਕੀਆਂ ਸਨ ਅਤੇ ਨਵੇਂ ਐਡੀਸ਼ਨ ਨਹੀਂ ਆ ਰਹੇ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਕ ਮਤੇ ਰਾਹੀਂ ਮਾਸਟਰ ਜੀ ਦੀਆਂ ਲਿਖਤਾਂ ਛਾਪਣ ਦਾ ਫੈਸਲਾ ਕੀਤਾ ਸੀ। ਹਥਲੀ ਕਿਤਾਬ ਇਸ "ਮਾਸਟਰ ਤਾਰਾ ਸਿੰਘ ਲੜੀ" ਦਾ ਇਕ ਹਿੱਸਾ ਹੈ।

ਅਸੀਂ ਵਿੰਗ-ਕਮਾਂਡਰ ਸ: ਕਮਲਜੀਤ ਸਿੰਘ (ਮਾਸਿਕ "ਸੰਤ ਸਿਪਾਹੀ") ਦੇ ਖ਼ਾਸ ਤੌਰ 'ਤੇ ਸ਼ੁਕਰਗੁਜ਼ਾਰ ਹਾਂ, ਜਿਨ੍ਹਾਂ ਨੇ ਸਾਨੂੰ ਮਾਸਟਰ ਜੀ ਦੇ ਲੇਖਾਂ ਦੀਆਂ ਫ਼ਾਈਲਾਂ ਦੇ ਕੇ ਸਾਡਾ ਕੰਮ ਹੋਰ ਵੀ ਆਸਾਨ ਕਰ ਦਿੱਤਾ।

ੴ ਸਤਿਗੁਰ ਪ੍ਰਸਾਦਿ ॥

ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥

# ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥

ਜਿੱਧਰ ਨਜ਼ਰ ਮਾਰੋ, ਬਾਕਾਇਦਗੀ ਤੇ ਅਸਚਰਜਤਾ ਨਾਲ ਕੁਦਰਤ ਭਰੀ ਪਈ ਹੈ। ਇਹ ਬਿਰਛ, ਇਹ ਬੂਟੇ, ਇਹ ਪ੍ਰਿੰਦੇ, ਇਹ ਜਾਨਵਰ, ਇਹ ਆਦਮੀ, ਇਹ ਮਿੱਟੀ, ਇਹ ਪਾਣੀ, ਇਹ ਹਵਾ, ਇਹ ਦਰਿਆ, ਇਹ ਸੂਰਜ, ਇਹ ਚੰਦ, ਇਹ ਤਾਰੇ, ਇਹ ਸਭ ਕੁਝ ਅਸਚਰਜ ਹੀ ਹੈ ਤੇ ਸਭ ਕ਼ੋਈ ਆਪਣੀ ਆਪਣੀ ਥਾਂ, ਕਿਸੇ ਖ਼ਾਸ ਕਾਨੂੰਨ ਅਨੁਸਾਰ, ਬੱਧਾ ਹੋਇਆ ਚੱਲ ਰਿਹਾ ਹੈ।

ਇਸ ਪਿੱਪਲ ਦੇ ਪੱਤਿਆਂ ਵੱਲ ਹੀ ਧਿਆਨ ਮਾਰੋ। ਕੋਈ ਦੋ ਪੱਤੇ ਹਰ ਗੱਲ ਵਿਚ ਇਕੋ ਨਹੀਂ ਹਨ। ਕੋਈ ਵੱਡਾ, ਕਿਸੇ ਦੀ ਨੁੱਕਰ ਵਿਚ ਜ਼ਰਾ ਫ਼ਰਕ, ਕਿਸੇ ਦੇ ਰੰਗ ਵਿਚ ਭੇਦ ਤੇ ਕਿਸੇ ਦੀ ਤਰਾਵਤ ਵਿਚ ਫ਼ਰਕ ਹੈ। ਕੋਈ ਦੋ ਪੱਤੇ ਫੜੋ, ਤੁਹਾਨੂੰ ਉਨ੍ਹਾਂ ਵਿਚ ਕੋਈ ਭੇਦ ਲੱਭ ਹੀ ਪਏਗਾ ਤੇ ਜੇ ਕਰ ਤੁਹਾਨੂੰ ਕੋਈ ਭੇਦ ਨਾ ਲੱਭੇ ਤਾਂ ਕਿਸੇ ਹੋਰ ਤੇਜ਼ ਨਜ਼ਰ ਵਾਲੇ ਨੂੰ ਵਿਖਾ ਵੇਖੋ, ਜਾਂ ਖ਼ੁਰਦਬੀਨ ਨਾਲ ਵੇਖੋ, ਕੁਝ ਨਾ ਕੁਝ ਭੇਦ ਨਿਕਲ ਹੀ ਆਵੇਗਾ। ਇਥੇ ਹੀ ਬਸ ਨਹੀਂ। ਜਦ ਤੋਂ ਦੁਨੀਆਂ ਪੈਦਾ ਹੋਈ ਹੈ, ਬੇਅੰਤ ਪਿੱਪਲ ਹੋਏ ਹਨ ਤੇ ਉਨ੍ਹਾਂ ਦੇ ਬੇਅੰਤ ਪੱਤੇ ਹੋਏ ਹਨ, ਪਰ ਕੋਈ ਦੋ ਭੀ ਹਰ ਤਰ੍ਹਾਂ, ਹਰ ਪਾਸੇ ਵੱਲੋਂ, ਹਰ ਗੱਲ ਵਿਚ ਪੂਰੀ ਤਰ੍ਹਾਂ ਇਕੋ ਨਹੀਂ ਮਿਲਣਗੇ, ਪਰ ਇਹ ਫ਼ਰਕ ਹੁੰਦਿਆਂ ਭੀ ਤੁਸੀਂ ਪਿੱਪਲ ਦੇ ਪੱਤੇ ਨੂੰ ਪਛਾਣ ਲਵੋਗੇ, ਸਭ ਪੱਤਿਆਂ ਵਿਚ ਕੋਈ ਸਾਂਝ ਅਜੇਹੀ ਹੈ, ਜੋ ਉਨ੍ਹਾਂ ਨੂੰ ਇਕ ਟੱਬਰ ਬਣਾਂਦੀ ਤੇ ਪ੍ਰਗਟ ਕਰਦੀ ਹੈ। ਇਹੋ ਹੀ ਹਾਲ ਹੋਰ ਦਰਖ਼ਤਾਂ ਦੇ ਪੱਤਿਆਂ ਤੇ ਸਭ ਜਾਨਵਰਾਂ ਦਾ ਹੈ। ਬੋਹੜ ਦੇ ਪੱਤੇ ਆਪੋ ਵਿਚ ਅੱਡੋ-ਅੱਡਰੇ ਹੁੰਦਿਆਂ ਭੀ ਇਕ ਹਨ, ਜਿਸ ਕਰ ਕੇ ਉਹ ਦੂਜੇ ਦਰਖ਼ਤਾਂ ਦੇ ਪੱਤਿਆਂ ਨਾਲੋਂ ਪਛਾਣੇ ਜਾ ਸਕਦੇ ਹਨ।

ਹੋਰ ਪਾਸੇ ਵੱਲੋਂ ਵੇਖੋ। ਹਰ ਪੰਛੀ, ਹਰ ਜਾਨਵਰ ਵਿਚ ਸਮਝ ਹੈ, ਸਗੋਂ ਹਰ ਬਿਰਛ ਵਿਚ ਭੀ ਸਮਝ ਹੈ। ਹਰ ਤ੍ਰਿਣ ਤੇ ਹਰ ਬੂਟੀ ਵਿਚ ਸਮਝ ਹੈ—ਭਾਵੇਂ ਥੋੜ੍ਹੀ ਹੈ। ਇਥੇ ਹੀ ਬੱਸ ਨਹੀਂ, ਹਰ ਬੂਟੇ ਤੇ ਹਰ ਜਾਨਵਰ ਦੇ ਹਰ ਅੰਗ ਦੇ ਹਰ ਹਿੱਸੇ ਵਿਚ ਆਪਣੇ ਮਾਲਕ ਤੋਂ ਅੱਡਰੀ ਸਮਝ ਭੀ ਹੈ। ਇਸ ਪਿੱਪਲ ਦੇ ਬੂਟੇ ਨੂੰ ਚਾਰ ਦਿਨ ਹੋਏ ਹਨ, ਮੈਂ ਕੁਹਾੜੀ ਦਾ ਜ਼ਖ਼ਮ ਪੁਚਾਇਆ ਸੀ ਉਸੇ ਵੇਲੇ ਮੁਰੰਮਤ ਸ਼ੁਰੂ ਹੋ ਗਈ ਤੇ ਅੱਜ ਸਾਰਾ ਜ਼ਖ਼ਮ ਠੀਕ ਹੋ ਗਿਆ ਹੈ। ਮੇਰੀ ਬਾਹ ਉੱਤੇ ਚਾਕੂ ਦਾ

ਜ਼ਖਮ ਆਇਆ ਸੀ। ਉਸੇ ਵੇਲੇ ਝੱਟ-ਪੱਟ ਮੇਰੇ ਪਤੇ ਬਿਨਾਂ ਹੀ ਮੁਰੰਮਤ ਸ਼ੁਰੂ ਹੋ ਗਈ ਤੇ ਥੋੜ੍ਹੇ ਦਿਨਾਂ ਵਿਚ ਜ਼ਖ਼ਮ ਰਾਜ਼ੀ ਹੋ ਗਿਆ। ਇਹ ਮੁਰੰਮਤ ਕਰਨ ਵਾਲਾ ਕੌਣ ਹੈ ? ਮੈਨੂੰ ਤਾਂ ਨਾ ਇਸ ਮੁਰੰਮਤ ਦੀ ਸਮਝ ਹੈ ਤੇ ਨਾ ਕਰਨੀ ਜਾਣਦਾ ਹਾਂ। ਇਸ ਕਾਰੀਗਰ ਵੱਲ ਬਹੁਤ ਲੋਕੀਂ ਧਿਆਨ ਹੀ ਨਹੀਂ ਕਰਦੇ ਤੇ ਸਿਆਣੇ ਇਸ ਨੂੰ 'ਕਾਨੂੰਨ-ਕੁਦਰਤ' ਕਹਿ ਕੇ ਪੱਲਾ ਛੁਡਾ ਜਾਂਦੇ ਹਨ। ਮੇਰੇ ਸਰੀਰ ਦਾ ਹਰ ਇਕ ਥਾਂ ਸਮਝ ਨਾਲ ਭਰਪੂਰ ਹੈ ਤੇ ਆਪਣੀ ਰੱਖਿਆ ਲਈ ਮੇਰੇ ਇਲਮ ਤੇ ਮੇਰੀ ਸਮਝ ਬਿਨਾਂ ਹੀ ਤੱਤਪਰ ਰਹਿੰਦਾ ਹੈ। ਇਨ੍ਹਾਂ ਸਿਆਣਿਆਂ ਵਿਚ ਇਕੋ ਸਿਆਣਪ ਹੈ ਕਿ ਉਨ੍ਹਾਂ ਨੂੰ ਆਪਣਾ ਖਹਿੜਾ ਛੁਡਾਉਣ ਲਈ ਚਲਾਕੀ ਚੰਗੀ ਆਉਂਦੀ ਹੈ। ਬਸ 'ਕਾਨੂੰਨ-ਕੁਦਰਤ' ਕਿਹਾ ਤੇ ਅੱਗੋਂ ਦੀ ਦਲੀਲ ਤੇ ਅਕਲ ਨੂੰ ਜੰਦਰਾ ਮਾਰ ਦਿੱਤਾ। ਕੋਈ ਪੁੱਛੇ, ਬੀਜ ਵਿੱਚੋਂ ਦਰਖ਼ਤ ਕਿਉਂ ਪੈਦਾ ਹੁੰਦਾ ਹੈ ? ਜਵਾਬ, 'ਕਾਨੂੰਨ-ਕੁਦਰਤ'। ਕੋਈ ਪੁੱਛੇ, ਸੂਰਜ ਦੀ ਰੌਸ਼ਨੀ ਇੱਥੇ ਕਿਸ ਤਰ੍ਹਾਂ ਆਉਂਦੀ ਹੈ ? ਜਵਾਬ 'ਕਾਨੂੰਨ ਕੁਦਰਤ'। ਕੋਈ ਕਹੇ, ਅੱਗ ਕਿਉਂ ਸਾੜਦੀ ਹੈ ? ਜਵਾਬ, 'ਕਾਨੂੰਨ-ਕੁਦਰਤ'। ਸਵਾਲ ਹੈ, ਪਾਣੀ ਕਿਉਂ ਵਗਦਾ ਹੈ ਤੇ ਮਿੱਟੀ ਕਿਉਂ ਨਹੀਂ ਵਗਦੀ ? ਜਵਾਬ, 'ਕਾਨੂੰਨ-ਕੁਦਰਤ'। ਇਹ ਠੀਕ ਹੈ ਕਿ ਕਈ ਵੇਰਾਂ ਸਿਆਣਿਆਂ ਨੇ ਦੋ ਪਉੜੀਆਂ ਮਗਰੋਂ 'ਕਾਨੂੰਨ-ਕੁਦਰਤ' ਕਿਹਾ ਹੋਵੇਗਾ ਤੇ ਘੱਟ ਸਿਆਣਿਆਂ ਨੇ ਪਹਿਲਾਂ ਹੀ ਕਹਿ ਛੱਡਿਆ ਹੋਵੇਗਾ ਕਿ 'ਵਾਹਿਗੁਰੂ ਦੀ ਰਜ਼ਾ' ਪਰ ਅਸਲ ਵਿਚ ਫ਼ਰਕ ਕੋਈ ਨਹੀਂ ਹੈ। ਕੋਈ ਪੁੱਛੇ, ਇਹ ਬਿਨਾ ਬੱਤੀ ਦੇ ਹੀ ਰੌਸ਼ਨੀ ਪਈ ਹੁੰਦੀ ਹੈ। ਇਹ ਕੀ ਗੱਲ ਹੈ ? ਜਵਾਬ ਹੈ ਕਿ ਬਿਜਲੀ ਨਾਲ ਰੌਸ਼ਨੀ ਹੁੰਦੀ ਹੈ। ਬਿਜਲੀ ਨਾਲ ਰੌਸ਼ਨੀ ਕਿਉਂ ਹੁੰਦੀ ਹੈ ? ਇਹ ਹੋਇਆ ਹੀ ਕਰਦਾ ਹੈ, ਇਹ 'ਕਾਨੂੰਨ-ਕੁਦਰਤ' ਹੈ। ਕਿਸੇ ਚੀਜ਼ ਦਾ ਕਾਰਨ ਪੁੱਛੋ, ਦੋ ਚਾਰ ਪਉੜੀਆਂ ਚੜ੍ਹ ਕੇ ਆਖ਼ਰ ਇਹੋ ਹੀ ਜਵਾਬ ਮਿਲਦਾ ਹੈ ਕਿ ਕੁਦਰਤ ਵਿਚ ਇਹੋ ਕਾਨੂੰਨ ਹੈ। ਬਸ ਸਿੱਧਾ ਆਪਣੀ ਸਮਝ ਦੇ ਘਾਟੇ ਨੂੰ ਨਾ ਮੰਨਣਾ ਤੇ ਇੱਧਰ ਉੱਧਰ ਦੀ ਚਲਾਕੀ ਭਰੇ ਲਫ਼ਜ਼ਾਂ ਨਾਲ ਟਾਲਨਾ ਹੀ ਅਕਲ ਸਮਝਿਆ ਜਾਂਦ ਹੈ। ਇਸ ਤਰ੍ਹਾਂ 'ਕਾਨੂੰਨ-ਕੁਦਰਤ' ਕਹਿ ਕੇ ਇਹ ਸਮਝ ਲੈਣਾ ਕਿ ਅਸਲ ਭੇਦ ਸਮਝ ਲਿਆ ਹੈ, ਆਪਣੇ ਆਪ ਨੂੰ ਧੋਖੇ ਵਿਚ ਪਾਉਣਾ ਹੈ। ਸਾਫ਼ ਗੱਲ ਤਾਂ ਇਹ ਹੈ ਕਿ ਸਿਆਣਿਆਂ ਨੇ ਆਪਣੀ ਸਮਝ ਦੀ ਹੱਦ-ਬੰਦੀ ਦਾ ਨਾਮ 'ਕਾਨੂੰਨ-ਕੁਦਰਤ' ਰੱਖ ਛੱਡਿਆ ਹੈ। ਬਸ, ਜਿਥੋਂ ਅੱਗੇ ਸਮਝ ਨਾ ਟੁਰੇ ਉੱਥੇ 'ਕਾਨੂੰਨ-ਕੁਦਰਤ' ਦੇ ਮੱਥੇ ਭਾਂਡਾ ਭੰਨੋ ਤੇ ਤਸੱਲੀ ਕਰ ਬੈਠੋ।

ਇਕ ਹੋਰ ਗੱਲ ਵੱਲ ਧਿਆਨ ਮਾਰੋ। ਇਹ ਪਿੱਪਲ ਇੱਕ ਛੋਟੇ ਜਿਹੇ ਬੀਜ ਵਿੱਚੋਂ ਉੱਗਿਆ ਹੈ। ਇਸੇ ਤਰ੍ਹਾਂ ਪਹਿਲਾਂ ਪਿੱਪਲ ਜਾਂ ਇਉਂ ਕਹੋ ਕਿ ਅੱਜ ਤੋਂ ਲੱਖ ਵਰ੍ਹੇ ਜਾਂ ਕਰੋੜ ਵਰ੍ਹੇ ਪਹਿਲਾਂ ਇੱਕ ਪਿੱਪਲ ਇਕ ਨਿੱਕੇ ਜਿਹੇ ਬੀਜ ਵਿੱਚੋਂ ਉੱਗਿਆ ਸੀ। ਇਸ ਬੀਜ ਵਿੱਚੋਂ ਇੱਕ ਹੋਰ ਪਿੱਪਲ ਜੰਮਿਆ। ਇਸ ਪਿੱਪਲ ਨਾਲ ਕਰੋੜਾਂ ਹੀ ਬੀਜ ਪਏ। ਉਸ ਪਹਿਲੇ ਬੀਜ ਦੀ ਸ਼ਕਤੀ ਹੀ ਇਨ੍ਹਾਂ ਕਰੋੜਾਂ ਬੀਜਾਂ ਵਿਚ ਖਿਲਰੀ ਸੀ। ਇਨ੍ਹਾਂ ਕਰੋੜਾਂ ਬੀਜਾਂ ਵਿੱਚੋਂ ਇੱਕ ਤੋਂ ਫਿਰ ਇੱਕ ਹੋਰ ਪਿੱਪਲ

ਜੰਮਿਆ, ਜਿਸ ਨਾਲ ਫਿਰ ਕਰੋੜਾਂ ਬੀਜ ਪਏ। ਇਸ ਤਰ੍ਹਾਂ ਕਰੋੜਾਂ ਵਾਰੀ ਕਰੋੜਾਂ ਹਿੱਸਿਆਂ ਵਿਚ ਪਹਿਲੇ ਬੀਜ ਦੀ ਸ਼ਕਤੀ ਵੰਡੀ ਗਈ ਹੈ, ਪਰ ਫਿਰ ਹੁਣ ਦੇ ਬੀਜ ਵਿਚ ਪਹਿਲੇ ਨਾਲੋਂ ਜ਼ਰਾ ਭੀ ਸ਼ਕਤੀ ਘਟੀ ਨਹੀਂ ਹੈ ਤੇ ਨਾ ਹੀ ਕਦੀ ਖ਼ਿਆਲ ਵਿਚ ਆ ਹੀ ਸਕਦਾ ਹੈ ਕਿ ਉਹ ਪਹਿਲੇ ਬੀਜ ਦੀ ਸ਼ਕਤੀ ਵੰਡਦੇ ਵੰਡਦੇ ਕਦੀ ਘਟੇਗੀ ਯਾ ਮੁੱਕ ਜਾਵੇਗੀ। ਇਸ ਤਰ੍ਹਾਂ ਇੱਕ ਛੋਟੇ ਜਿਹੇ ਬੀਜ ਵਿਚ ਬੇਅੰਤ ਸ਼ਕਤੀ ਨਜ਼ਰ ਆ ਰਹੀ ਹੈ। ਇਹੋ ਹੀ ਹਾਲ ਹਰ ਇੱਕ ਬਿਰਛ ਤੇ ਹਰ ਇਕ ਜਾਨਵਰ ਦਾ ਹੈ। ਆਰੀਆ ਸਮਾਜੀ ਸੱਜਣ ਪਰਮਾਤਮਾ ਦੀ ਬੇਅੰਤ ਸ਼ਕਤੀ ਉੱਤੇ ਟਿਚਕਰ ਕੀਤਾ ਕਰਦੇ ਹਨ ਤੇ ਕਿਹਾ ਕਰਦੇ ਹਨ ਕਿ ਇਤਨੇ ਬੇਅੰਤ ਜੀਵ ਤੇ ਇਤਨੀ ਬੇਅੰਤ ਸ੍ਰਿਸ਼ਟੀ ਜੇ ਉਸ ਪਰਮਾਤਮਾ ਵਿੱਚੋਂ ਨਿਕਲੀ ਤਾਂ ਉਹ ਪਿੱਛੋਂ ਖੋਖ ਦਾ ਖੋਖ ਹੀ ਰਹਿ ਗਿਆ ਹੋਵੇਗਾ। ਇਸ ਦੁਨੀਆਂ ਦੇ ਲੋਕੀਂ ਬੇਅੰਤ ਪਰਮਾਤਮਾ ਦੀ ਬੇਅੰਤ ਸ਼ਕਤੀ ਨੂੰ ਖ਼ਿਆਲ ਵਿਚ ਕਿਸ ਤਰ੍ਹਾਂ ਲਿਆ ਸਕਦੇ ਹਨ, ਜਦ ਇੱਕ ਅੰਤ ਵਾਲੇ ਛੋਟੇ ਜਿਹੇ ਬੀਜ ਦੀ ਬੇਅੰਤ ਸ਼ਕਤੀ ਹੀ ਸਾਡੇ ਖ਼ਿਆਲੋਂ ਪਰੇ ਹੈ ?

ਇੱਕ ਹੋਰ ਗੱਲ ਵੱਲ ਧਿਆਨ ਮਾਰੋ। ਮੇਰੇ ਲਹੂ ਦੇ ਹਰ ਕਤਰੇ ਵਿਚ ਬੇਅੰਤ ਜੀਵ (Germs) ਹਨ, ਜਿਹੜੇ ਕਿ ਨਵੀਆਂ ਖ਼ੁਰਦਬੀਨਾਂ ਨਾਲ ਨਜ਼ਰ ਭੀ ਪੈ ਸਕਦੇ ਹਨ। ਇਨ੍ਹਾਂ ਜੀਵਾਂ ਦਾ ਸਾਰਾ ਸੰਸਾਰ ਉਹ ਕਤਰਾ ਹੀ ਹੈ। ਉੱਥੋਂ ਹੀ ਉਹ ਖ਼ੁਰਾਕ ਲੈਂਦੇ ਹਨ, ਉੱਥੇ ਹੀ ਉਹ ਖੇਡਦੇ ਹਨ, ਉੱਥੇ ਹੀ ਉਹ ਹਗਦੇ ਹਨ ਤੇ ਉੱਥੇ ਹੀ ਉਹ ਆਪਣੇ ਜੀਵਨ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦੇ ਹਨ। ਸ਼ਾਇਦ ਉੱਥੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਵਿਚੇ ਹੀ ਕੋਈ ਉਨ੍ਹਾਂ ਦਾ ਸੂਰਜ ਚੰਦ ਭੀ ਹੋਵੇ। ਇਨ੍ਹਾਂ ਦਾ ਸਾਰਾ ਜੀਵਨ ਭੀ ਤਾਂ ਕੁਦਰਤ ਵਿਚ ਹੀ ਹੈ, ਭਾਵੇਂ ਹਰ ਇਕ ਦਾ ਪਲ ਭਰ ਤੋਂ ਭੀ ਘੱਟ ਜੀਵਨ ਹੋਵੇ। ਇਨ੍ਹਾਂ ਜੀਵਾਂ ਦੀਆਂ ਰਗ਼ਾਂ ਹੋਣਗੀਆਂ ਤੇ ਉਨ੍ਹਾਂ ਵਿਚ ਕਿਸੇ ਕਿਸਮ ਦਾ ਲਹੂ ਭੀ ਚਲਦਾ ਹੋਵੇਗਾ। ਇਨ੍ਹਾਂ ਦੇ ਲਹੂ ਦੇ ਹਰ ਕਤਰੇ ਵਿਚ ਅੱਗੇ ਫਿਰ ਹੋਰ ਛੋਟੇ ਜੀਵ ਹੋਣੇ ਚਾਹੀਦੇ ਹਨ, ਜਿਨ੍ਹਾਂ ਦੀ ਸ਼ਕਤੀ ਤੇ ਕੱਦ ਬੁੱਤ ਦਾ ਉਨ੍ਹਾਂ ਜੀਵਾਂ (Germs) ਨਾਲ ਓਹੋ ਸਬੰਧ ਹੋਵੇਗਾ, ਜੋ ਇਨ੍ਹਾਂ ਦਾ (ਸਾਡੇ ਲਹੂ ਦੇ ਜੀਵਾਂ, Germs, ਦਾ ) ਸਾਡੇ ਨਾਲ ਹੈ। ਇਥੇ ਹੀ ਬੱਸ ਨਹੀਂ। ਅੱਗੋਂ ਉਨ੍ਹਾਂ ਹੋਰ ਛੋਟੇ ਜੀਵਾਂ ਵਿਚ ਭੀ ਕਿਸੇ ਤਰ੍ਹਾਂ ਦਾ ਲਹੂ ਹੋਵੇਗਾ ਤੇ ਉਨ੍ਹਾਂ ਦੇ ਲਹੂ ਦੇ ਹਰ ਕਤਰੇ ਵਿਚ ਅੱਗੋਂ ਹੋਰ ਵਧੇਰੇ ਛੋਟੇ ਜੀਵਾਂ ਦਾ ਸੰਸਾਰ ਵਸਦਾ ਹੋਵੇਗਾ। ਇਸੇ ਤਰ੍ਹਾਂ ਤੁਰੇ ਚਲੋ ਤੇ ਆਖ਼ਰ ਪਾਗਲ ਹੀ ਹੋ ਜਾਵੋਗੇ ਜਾਂ ਅਸਚਰਜਤਾ ਵਿਚ ਡੁੱਬ ਕੇ 'ਬੇਅੰਤ ਬੇਅੰਤ' ਕਹਿ ਕੇ ਖਹਿੜਾ ਛੁਡਾਓਗੇ। ਕਿਉਂ 'ਕਾਨੂੰਨ ਕੁਦਰਤ' ਦੇ ਮਾਹਿਰੋ, ਕੀ ਸਲਾਹ ਹੈ ?

ਜ਼ਰਾ ਇਸ ਗੱਲ ਨੂੰ ਦੂਜੇ ਪਾਸੇ ਵੱਲੋਂ ਵਿਚਾਰੋ। ਕੀ ਤੁਹਾਨੂੰ ਤਸੱਲੀ ਹੈ ਕਿ ਤੁਹਾਡਾ ਸਾਰਾ ਸੰਸਾਰ, ਜਿਸ ਨੂੰ ਤੁਸੀਂ ਬੇਅੰਤ ਕਹਿ ਰਹੇ ਹੋ, ਕਿਧਰੇ ਕਿਸੇ ਵੱਡੇ ਜਾਨਵਰ ਦੇ ਲਹੂ ਦਾ ਕਤਰਾ ਹੀ ਤਾਂ ਨਹੀਂ ਹੈ, ਜਿਸ ਕਤਰੇ ਵਿਚ ਹੀ ਤੁਹਾਡਾ ਚੰਦ, ਸੂਰਜ ਤਾਰੇ ਤੇ ਹੋਰ ਬੇਅੰਤ ਪੈਦਾਇਸ਼ ਪਈ ਹੋਵੇ ? ਜਿਸ ਤਰ੍ਹਾਂ ਤੁਹਾਡੇ ਲਹੂ

ਦੇ ਕਤਰੇ ਵਿਚ ਵਸਦਾ ਜੀਵ ਇਹ ਨਹੀਂ ਸਮਝਦਾ ਕਿ ਉਹ ਕਿਸੇ ਦੇ ਲਹੂ ਦੇ ਕਤਰੇ ਵਿਚ ਵਸ ਰਿਹਾ ਹੈ, ਉਹ ਤਾਂ ਆਪਣੀ ਸਾਰੀ ਦੁਨੀਆਂ ਹੀ ਉੱਥੇ ਸਮਝਦਾ ਹੈ ਤੇ ਉੱਥੇ ਆਪਣਾ ਜੀਵਨ ਬਤੀਤ ਕਰ ਕੇ ਮੁਕਦਾ ਹੈ, ਇਸੇ ਤਰ੍ਹਾਂ ਹੋ ਸਕਦਾ ਹੈ ਕਿ ਤੁਸੀਂ ਭੀ ਕਿਸੇ ਹੋਰ ਜਾਨਵਰ ਦੇ ਲਹੂ ਦੇ ਕਤਰੇ ਵਿਚ ਹੀ ਆਪਣਾ 'ਬੇਅੰਤ' ਸੰਸਾਰ ਬਣਾਈ ਬੈਠੇ ਹੋਵੋ।

ਜੇ ਇਸ ਗੱਲ ਤੋਂ ਤੁਸੀਂ ਆਪਣੀ ਕੀਮਤ ਦਾ ਅੰਦਾਜ਼ਾ ਨਹੀਂ ਲਾ ਸਕੇ ਤਾਂ ਮੈਂ ਇਕ ਇਹ ਗੱਲ ਤੁਹਾਡੇ ਸਾਹਮਣੇ ਲਿਆਉਂਦਾ ਹਾਂ ਜੋ ਅੱਜ ਕਲ੍ਹ ਦੇ ਇਲਮ ਵਿਚ ਆ ਚੁੱਕੀ ਹੈ। ਸਾਡੀ ਜ਼ਮੀਨ ਸਾਡੇ ਸੂਰਜ ਦੇ ਦਵਾਲੇ ਘੁੰਮਦੀ ਹੈ ਤੇ ਇਸ ਤਰ੍ਹਾਂ ਦੀਆਂ ਕਈ ਜ਼ਮੀਨਾਂ ਸੂਰਜ ਦਵਾਲੇ ਘੁੰਮਦੀਆਂ ਹਨ। ਇਨ੍ਹਾਂ ਸਭ ਨੂੰ ਨਾਲ ਲੈ ਕੇ ਸੂਰਜ ਫਿਰ ਇਕ ਵੱਡੇ ਸੂਰਜ ਦੇ ਦਵਾਲੇ ਘੁੰਮਦਾ ਹੈ, ਜਿਸ ਦੇ ਦਵਾਲੇ ਪਤਾ ਨਹੀਂ ਹੋਰ ਕਿਤਨੇ ਕੁਝ ਸੂਰਜ ਸਣੇ ਆਪਣੀਆਂ ਆਪਣੀਆਂ ਜ਼ਮੀਨਾਂ ਦੇ ਘੁੰਮਦੇ ਹਨ। ਇਹ ਵੱਡਾ ਸੂਰਜ ਇਨ੍ਹਾਂ ਸਭ ਨੂੰ ਨਾਲ ਲੈ ਕੇ ਕਿਸੇ ਹੋਰ ਵਡੇਰੇ ਸੂਰਜ ਦੇ ਦਵਾਲੇ ਘੁੰਮਦਾ ਹੈ ਤੇ ਹੋਰ ਉਸ ਦੇ ਦਵਾਲੇ ਇਸ ਤਰ੍ਹਾਂ ਦੇ ਕਿਤਨੇ ਹੀ ਵੱਡੇ ਸੂਰਜ ਕਿਤਨੀਆਂ ਹੀ ਜ਼ਮੀਨਾਂ ਤੇ ਸੂਰਜਾਂ ਨੂੰ ਨਾਲ ਲੈ ਕੇ ਘੁੰਮਦੇ ਹਨ। ਇਸੇ ਤਰ੍ਹਾਂ ਸਿਲਸਿਲਾ ਅੱਗੇ ਤੋਂ ਅੱਗੇ ਹੈ। ਕੋਈ ਅੰਤ ਨਹੀਂ ਕਿ ਇਹ ਖੇਡ ਕਿੱਥੇ ਤਕ ਚਲਦੀ ਹੈ। ਮੇਰੀ ਸਮਝ ਵਿਚ ਤਾਂ ਇਹ ਕਿਧਰੇ ਮੁਕਦੀ ਹੀ ਨਹੀਂ ਹੈ। ਇਸ ਬੇਅੰਤ ਸੰਸਾਰ ਵਿਚ ਸਾਡਾ ਸੂਰਜ ਤੇ ਤਾਰਕਾ ਮੰਡਲ ਤਾਂ ਇਕ ਸਿਫ਼ਰ ਜੇਡਾ ਭੀ ਕੱਦ ਨਹੀਂ ਰਖਦੇ ਤੇ ਉਸ ਸਿਫ਼ਰ ਵਿਚ ਆਪਣੀ ਜ਼ਮੀਨ ਨੂੰ ਲੱਭੋ ਤੇ ਉੱਥੇ ਫਿਰ ਆਪਣੇ ਆਪ ਨੂੰ ਲੱਭੋ। ਇਹ ਹੈ ਤੁਹਾਡੀ ਕੀਮਤ, ਜਿਸ ਉੱਤੇ ਆਕੜੇ ਫਿਰਦੇ ਹੋ। ਇਸ ਸੰਸਾਰ ਦੇ ਕੱਦ ਦਾ ਇਕ ਹੋਰ ਪਾਸੇ ਤੋਂ ਭੀ ਅੰਦਾਜ਼ਾ ਲਾਉ। ਇਹ ਰੋਸ਼ਨੀ ੧੮੬੦੦੦ ਮੀਲ ਇਕ ਸੈਕਿੰਡ ਵਿਚ ਤੁਰਦੀ ਹੈ। ਸੂਰਜ ਦੀ ਰੌਸ਼ਨੀ ਨੂੰ ਸਾਡੇ ਤਕ ਪੁੱਜਣ ਵਿਚ ਕੋਈ ਸਾਢੇ ਅੱਠ ਮਿੰਟ ਲੱਗ ਦੇ ਹਨ, ਜਿਸ ਦਾ ਮਤਲਬ ਇਹ ਹੈ ਕਿ ਸੂਰਜ ਦਾ ਫ਼ਾਸਲਾ ਇਸ ਜ਼ਮੀਨ ਨਾਲੋਂ ਨੌਂ ਕਰੌੜ ਮੀਲ ਤੋਂ ਵੱਧ ਹੈ। ਇਹ ਜੋ ਤਾਰੇ ਨਜ਼ਰ ਆਉਂਦੇ ਹਨ, ਇਨ੍ਹਾਂ ਵਿਚ ਕਈ ਹਨ, ਜੋ ਸਾਡੇ ਸੂਰਜ ਨਾਲੋਂ ਬਹੁਤ ਵੱਡੇ ਹਨ, ਪਰ ਇਤਨੇ ਦੂਰ ਹਨ ਕਿ ਛੋਟੇ ਜਿਹੇ ਭਾਸਦੇ ਹਨ। ਇਥੇ ਹੀ ਬਸ ਨਹੀਂ। ਕਈ ਸੂਰਜ ਹਨ ਜੋ ਤਾਰਿਆਂ ਦੀ ਸ਼ਕਲ ਵਿਚ ਨਵੇਂ ਨਜ਼ਰ ਆਉਣ ਲੱਗੇ ਹਨ। ਇਸ ਦਾ ਮਤਲਬ ਇਹ ਹੈ ਕਿ ਜਦ ਤੋਂ ਉਹ ਬਣੇ ਹਨ ਤੇ ਉਨ੍ਹਾਂ ਦੀ ਰੋਸ਼ਨੀ ਉੱਥੋਂ ਤੁਰੀ ਹੈ ਤਦ ਤੋਂ ਉਨ੍ਹਾਂ ਦੀ ਰੋਸ਼ਨੀ ਸਾਡੇ ਤਕ ਪੁੱਜ ਹੀ ਨਹੀਂ ਸਕੀ। ਕੀ ਹਿਸਾਬ ਲਾਉਗੇ ਕਿ ਉਹ ਕਿਤਨੇ ਕੁਝ ਦੂਰ ਹਨ, ਜਦ ਕਿ ਇਕ ਸੈਕੰਡ ਵਿਚ ੧੮੬੦੦੦ ਮੀਲ ਚਲਣ ਵਾਲੀ ਰੋਸ਼ਨੀ ਲੱਖਾਂ ਵਰ੍ਹਿਆਂ ਵਿਚ ਅਜੇ ਤਕ ਇਥੇ ਪੁੱਜੀ ਭੀ ਨਹੀਂ ਹੈ। ਫਿਰ ਇਹੋ ਜਿਹੇ ਸੂਰਜ ਜਾਂ ਤਾਰੇ ਕਦੀ-ਕਦੀ ਨਵੇਂ ਨਜ਼ਰ ਆਉਂਦੇ ਰਹਿੰਦੇ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੀ ਰੋਸ਼ਨੀ ਹੁਣ ਪੁੱਜੀ ਹੈ, ਪਰ ਇਹ ਨਹੀਂ ਕਿਹਾ ਜਾ ਸਕਦਾ ਹੈ ਕਿ ਸਭ ਸੂਰਜਾਂ ਅਥਵਾ ਤਾਰਿਆਂ ਦੀ ਰੋਸ਼ਨੀ ਜ਼ਮੀਨ

ਤਕ ਪੁੱਜਣ ਵਿਚ ਕਿਤਨੇ ਕਰੋੜ ਜਾਂ ਅਰਬ ਜਾਂ ਖਰਬ ਸਾਲ ਹੋਰ ਲੱਗਣਗੇ। ਪਰਮਾਤਮਾ ਦੀ ਬੇਅੰਤ ਕੁਦਰਤ ਉੱਤੇ ਨਜ਼ਰ ਮਾਰਿਆਂ ਤਾਂ ਇਹੋ ਸਮਝ ਆਉਂਦੀ ਹੈ ਕਿ ਸਾਰੇ ਨਜ਼ਰ ਆਉਣ ਵਾਲੇ ਕਦੀ ਮੁੱਕਣਗੇ ਹੀ ਨਹੀਂ, ਕਿਉਂਕਿ ਜੇ ਕੋਈ ਮੁੱਕ ਜਾਣ ਤਾਂ ਫਿਰ ਅੰਤ ਤਾਂ ਆ ਗਿਆ, ਉਨ੍ਹਾਂ ਤੇ ਪਰੇ ਕੀ ਹੈ ?

ਇਹ ਹੋਰ ਪਾਸੇ ਵੱਲ ਧਿਆਨ ਦੇਵੋ। ਇਸ ਕਸਤੂਰੀ ਦੇ ਨਾਫ਼ੇ ਵਿੱਚੋਂ ਕਈ ਸਾਲਾਂ ਦੀ ਖ਼ੁਸ਼ਬੋ ਨਿਕਲ ਰਹੀ ਹੈ ਤੇ ਇਸ ਦਾ ਵਜ਼ਨ ਉਤਨਾ ਹੀ ਹੈ, ਘਟਿਆ ਉੱਕਾ ਨਹੀਂ ਹੈ। ਦੱਸੋ ਕਸਤੂਰੀ ਵਿੱਚੋਂ ਜੋ ਨਿਕਲਦਾ ਰਿਹਾ ਹੈ, ਉਸ ਦਾ ਕੀ ਥਹੁ ਠਿਕਾਣਾ ਹੈ ? ਇਹ ਖ਼ੁਸ਼ਬੋ ਕੁਝ ਦੂਰ ਤਕ ਤਾਂ ਸਾਡੀਆਂ ਨਾਸਾਂ ਨੂੰ ਪ੍ਰਤੀਤ ਹੁੰਦੀ ਹੈ, ਪਰ ਇਸ ਦਾ ਇਹ ਮਤਲਬ ਤਾਂ ਨਹੀਂ ਹੈ ਕਿ ਉੱਥੋਂ ਪਰੇ ਨਹੀਂ ਜਾਂਦੀ। ਪਰੇ ਜਾਂਦੀ ਤਾਂ ਜ਼ਰੂਰ ਹੈ, ਪਰ ਸਾਡੇ ਨੱਕ ਵਿਚ ਪਰੇ ਸੁੰਘਣ ਦੀ ਸ਼ਕਤੀ ਨਹੀਂ ਹੈ। ਜੇ ਕਰ ਕਿਸੇ ਵਿਚ ਸੁੰਘਣ ਦੀ ਪੂਰੀ ਸ਼ਕਤੀ ਹੋਵੇ ਤਾਂ ਦੁਨੀਆਂ ਦੇ ਪਰਲੇ ਸਿਰੇ ਦਾ ਤਾਂ ਜ਼ਿਕਰ ਹੀ ਕੀ ਕਰਨਾ ਹੈ, ਸਾਰੇ ਸੂਰਜਾਂ ਤੇ ਸਾਰੇ ਬੇਅੰਤ ਬ੍ਰਹਮੰਡਾਂ ਵਿਚ ਸੁੰਘੀ ਜਾ ਸਕਦੀ ਹੈ। ਕਸਤੂਰੀ ਦੀ ਤੇਜ਼ ਖ਼ੁਸ਼ਬੋ ਨੂੰ ਛੱਡੋ। ਹਰ ਇਕ ਬੰਦੇ, ਹਰ ਇਕ ਜਾਨਵਰ, ਹਰ ਇਕ ਬੂਟੇ ਤੇ ਹਰ ਇਕ ਮਿੱਟੀ ਦੇ ਕਿਣਕੇ ਵਿਚ ਬੋ ਹੈ ਜੋ ਤੇਜ਼ ਨੱਕ ਰੱਖਣ ਵਾਲੇ, ਨੱਕ ਨਾਲ ਲਾ ਕੇ ਸੁੰਘ ਸਕਦੇ ਹਨ। ਇਹ ਬੋ ਭੀ ਜ਼ਰੂਰ ਕਸਤੂਰੀ ਦੀ ਬੋ ਵਾਂਗੂੰ ਹੀ ਸਾਰੇ ਖੰਡਾਂ-ਬ੍ਰਹਮੰਡਾਂ ਵਿਚ ਖਿਲਰਦੀ ਹੈ ਜੋ ਸੁੰਘਣ ਦੀ ਮੁਕੰਮਲ ਸ਼ਕਤੀ ਰੱਖਣ ਵਾਲੇ ਨੂੰ ਹੀ ਪ੍ਰਤੀਤ ਹੋ ਸਕਦੀ ਹੈ।

ਇਸ ਬੇਅੰਤਤਾ ਨੂੰ ਮੈਂ ਕਿਹੜੇ ਕਿਹੜੇ ਪਾਸੇ ਤੋਂ ਵਰਣਨ ਕਰਾਂ ? ਬੇਅੰਤ ਹੀ ਪਾਸੇ ਹਨ ਤੇ ਇਸ ਬੇਅੰਤ ਹੀ ਬੇਅੰਤਤਾ ਹੈ। ਮੈਂ ਕਿਧਰੇ ਪਾਠਕਾਂ ਨੂੰ ਅਕਾ ਹੀ ਨਾ ਦੇਂਦਾ ਹੋਵਾਂ। ਕੇਵਲ ਇਕ ਗੱਲ ਹੋਰ ਕਹਿ ਕੇ ਮੈਂ ਪੈਂਤੜਾ ਪਲਟ ਦੇਂਦਾ ਹਾਂ। ਪਿੱਛੇ ਮੈਂ ਕਿਹਾ ਸੀ ਕਿ ਬੇਅੰਤ ਬ੍ਰਹਮੰਡ ਵਿਚ ਸਾਡੇ ਸੂਰਜ ਦਾ ਮੰਡਲ ਹੀ ਇਕ ਬਿੰਦੀ ਜਿੱਡੀ ਭੀ ਹਸਤੀ ਨਹੀਂ ਰੱਖਦਾ ਤੇ ਉਸ ਵਿੱਚੋਂ ਅੱਗੇ ਸਾਡੀ ਜ਼ਮੀਨ ਕਿੱਥੋਂ ਲੱਭੇ ਤੇ ਇਸ ਜ਼ਮੀਨ ਵਿਚ ਅੱਗੇ ਅਸੀਂ ਕਿੱਥੇ ਲੱਭੀਏ ? ਇਹ ਸੁਣ ਕੇ ਪਾਠਕ ਆਪਣੀ ਨਾ-ਕਦਰੀ ਨਾ ਸਮਝ ਲੈਣ। ਦੂਜਾ ਪਾਸਾ ਭੀ ਵੇਖ ਲਵੋ, ਜੇ ਇਸ ਜ਼ਮੀਨ ਦੇ ਭਾਰ ਵਿਚ ਜ਼ਰਾ ਜਿੰਨਾ ਭੀ ਫ਼ਰਕ ਪੈ ਜਾਵੇ ਤਾਂ ਇਸ ਦੀ ਚਾਲ ਵਿਚ ਫ਼ਰਕ ਪੈ ਜਾਵੇ। ਜ਼ਮੀਨ ਦੀ ਚਾਲ ਵਿਚ ਫ਼ਰਕ ਪੈਣ ਨਾਲ ਸੂਰਜ ਤੇ ਉਸ ਦੇ ਮੰਡਲ ਦੀ ਚਾਲ ਵਿਚ ਫ਼ਰਕ ਪੈ ਜਾਵੇ। ਇਨ੍ਹਾਂ ਦੀ ਚਾਲ ਵਿਚ ਫ਼ਰਕ ਪੈਣ ਨਾਲ ਵੱਡੇ ਸੂਰਜਾਂ ਤੇ ਅਗਾਂਹ ਤੋਂ ਅਗਾਂਹ ਸਾਰੇ ਬ੍ਰਹਮੰਡ ਵਿਚ ਖਲਬਲੀ ਮੱਚ ਜਾਵੇ, ਜਿਸ ਕਰ ਕੇ ਇਹ ਸਮਝੋ ਕਿ ਮੇਰੀ ਹੋਂਦ ਨਾਲ ਹੀ ਮੌਜੂਦਾ ਤਵਾਜ਼ਨ ਕਾਇਮ ਹੈ। ਇਹ ਕੁਦਰਤ ਦੀ ਖੇਡ ਇਤਨਾ ਮੁਕੰਮਲ ਤੇ ਇਤਨੀ ਬੇਅੰਤ ਹੈ ਕਿ ਜਿਸ ਪਾਸਿਓਂ ਵੇਖੀਏ ਹੈਰਾਨਗੀ ਵਿਚ ਡੁੱਬ ਜਾਈਦਾ ਹੈ।

ਦੱਸੋ, ਹੁਣ ਇਹ ਸਭ ਮੁਕੰਮਲਤਾ ਤੇ ਬਾਕਾਇਦਗੀ ਵਿਚ ਕਿਸੇ ਸਮਝ ਦਾ ਕੋਈ ਹੱਥ ਨਹੀਂ ਹੈ ? ਕਣਕ ਦੇ ਬੂਟੇ ਉੱਗਦੇ ਹਨ। ਹੋਰ ਕਣਕ ਪੈਦਾ ਹੁੰਦੀ ਹੈ।

ਇਸ ਤਰ੍ਹਾਂ ਕਣਕ ਵਿੱਚੋਂ ਕਣਕ ਪੈਦਾ ਹੁੰਦੀ ਹੀ ਜਾਂਦੀ ਹੈ। ਹਰ ਅਨਾਜ ਵਿੱਚੋਂ ਉਸੇ ਕਿਸਮ ਦਾ ਅਨਾਜ, ਹਰ ਫਲ ਵਿੱਚੋਂ ਉਸੇ ਕਿਸਮ ਫਲ, ਹਰ ਜਾਨਵਰ ਵਿੱਚੋਂ ਉਸੇ ਕਿਸਮ ਦਾ ਜਾਨਵਰ ਪੈਦਾ ਹੁੰਦਾ ਹੈ। ਇਹ ਕਿਉਂ ? ਕਿਉਂਕਿ 'ਕਾਨੂੰਨ ਕੁਦਰਤ' ਹੈ। ਕਿਉਂ ਖੋਤੀ ਦੇ ਪੇਰ ਵਿੱਚੋਂ ਅੰਬ ਪੈਦਾ ਨਹੀਂ ਹੁੰਦੇ ਤੇ ਅੰਬਾਂ ਨਾਲ ਕੁੱਤੇ ਦੇ ਬੱਚੇ ਨਹੀਂ ਲਗਦੇ ? ਇਹ 'ਕਾਨੂੰਨ ਕੁਦਰਤ' ਹੈ। ਇਤਨੀ ਸਮਝ, ਇਤਨੀ ਬਾਕਾਇਦਗੀ ਹਰ ਥਾਂ ਭਰੀ ਪਈ ਹੈ। ਪਰ ਫਿਰ ਭੀ ਅਜਿਹੇ ਲੋਕੀਂ ਹਨ, ਜਿਨ੍ਹਾਂ ਨੂੰ ਇਸ ਸਮਝ ਵਿਚ ਸਮਝ ਨਜ਼ਰ ਨਹੀਂ ਆਉਂਦੀ। ਮੈਂ ਦੂਜਾ ਪਾਸਾ ਛੇੜਨੋਂ ਸੰਕੋਚ ਕਰਦਾ ਹਾਂ ਕਿ ਇਸੇ ਤਰ੍ਹਾਂ ਬੇਕਾਇਦਗੀ ਭੀ ਹਰ ਥਾਂ ਭਰੀ ਪਈ ਹੈ। ਇਸ ਬਾਕਾਇਦਗੀ ਤੇ ਇਸ ਬੇਕਾਇਦਗੀ, ਦੋਹਾਂ, ਵਿਚ ਪੂਰੀ ਮੁਕੰਮਲ ਸਮਝ ਨਜ਼ਰ ਆ ਰਹੀ ਹੈ। ਦੱਸੋ, ਮੂਰਖੋ, ਤੁਹਾਡੀ ਸਮਝ ਕਿੱਥੋਂ ਆ ਗਈ ? ਅਹੰਕਾਰੀ ਨਾਸਤਕ ਕਹੇਗਾ ਕਿ ਇਹ ਮਾਦੇ ਵਿੱਚੋਂ ਉਗਮ ਪਈ। ਜੇ ਮਾਦੇ ਵਿੱਚੋਂ ਸਮਝ ਉਗਮ ਸਕਦੀ ਹੈ ਤਾਂ ਉੱਥੇ ਸਮਝ ਸੁੱਤੀ ਪਈ ਤਾਂ ਹੈ। ਜੇ ਸਾਡੀ ਸਮਝ ਜਾਂ ਚੇਤਨਤਾ ਮਾਦੇ ਵਿੱਚੋਂ ਹੀ ਨਿਕਲਦੀ ਹੈ ਤੇ ਇਹ ਸਰੀਰ ਅੱਗੋਂ ਹੋਰ ਮਾਦੇ ਦਾ ਬਣਿਆ ਹੋਇਆ ਹੈ, ਜਿਸ ਵਿੱਚੋਂ ਇਹ ਚੇਤਨਤਾ ਆਈ ਹੈ, ਉਸ ਮਾਦੇ ਵਿਚ ਕਿਸੇ ਨਾ ਕਿਸੇ ਸ਼ਕਲ ਵਿਚ ਚੇਤਨਤਾ ਤਾਂ ਸੁੱਤੀ ਪਈ ਜ਼ਰੂਰ ਸੀ, ਜਿੱਥੋਂ ਆ ਗਈ ਹੈ। ਕਿਹਾ ਜਾ ਸਕਦਾ ਹੈ ਕਿ ਇਹ ਚੇਤਨਤਾ ਕਈ ਕਿਸਮ ਦੇ ਮਾਦਿਆਂ ਦੇ ਮੇਲ ਵਿੱਚੋਂ ਨਿਕਲੀ ਹੈ, ਪਰ ਜਿਨ੍ਹਾਂ ਮਾਦਿਆਂ ਦੇ ਮੇਲ ਵਿੱਚੋਂ ਨਿਕਲੀ ਹੈ ਉਨ੍ਹਾਂ ਵਿਚ ਇਹ ਸ਼ਕਤੀ ਤਾਂ ਸੀ ਕਿ ਉਨ੍ਹਾਂ ਦਾ ਮੇਲ ਚੇਤਨਤਾ ਪੈਦਾ ਕਰ ਸਕੇ। ਇਸ ਦਾ ਭਾਵ ਭੀ ਤਾਂ ਇਹੋ ਹੀ ਨਿਕਲਦਾ ਹੈ ਕਿ ਚੇਤਨਤਾ ਦੇ ਪ੍ਰਗਟ ਹੋਣ ਲਈ ਕੋਈ ਖ਼ਾਸ ਕਾਨੂੰਨ ਹੈ। ਫਿਰ ਕੀ ਉਹ ਕਾਨੂੰਨ ਬੇ-ਸਮਝ ਹੀ ਹੈ ਜੋ ਸਾਡੇ ਵਿਚ ਸਮਝ ਪੈਦਾ ਕਰ ਦੇਂਦਾ ਹੈ ? ਇਹ ਮਤ ਸਮਝੋ ਕਿ ਸਾਡੇ ਵਿਚ ਤੇ ਸਾਡੇ ਅੱਗੇ ਪਿੱਛੇ ਜੋ ਸਮਝ ਤੇ ਜੋ ਚੇਤਨਤਾ ਹੈ ਉਹ ਬੇ-ਸਮਝੀ ਤੇ ਜੜ੍ਹਤਾ ਤੋਂ ਪੈਦਾ ਹੋਈ ਹੈ। ਜੇ ਇਹ ਮੰਨ ਵੀ ਲਿਆ ਜਾਵੇ ਕਿ ਜੜ੍ਹਤਾ ਤੇ ਬੇ-ਸਮਝੀ ਤੋਂ ਸਾਡੀ ਚੇਤਨਤਾ ਤੇ ਸਮਝ ਪੈਦਾ ਹੋਈ ਹੈ ਤਾਂ ਜਿਸ ਸ਼ਕਤੀ ਜਾਂ ਕਾਨੂੰਨ ਨੇ ਇਹ ਪੈਦਾ ਕੀਤੀ ਹੈ ਉਸ ਨੂੰ ਕਿਉਂ ਬੇ-ਸਮਝ ਸਮਝੋ ? ਇਸ ਗੱਲ ਨੂੰ ਮੈਂ ਦੂਜੇ ਲਫ਼ਜ਼ਾਂ ਵਿਚ ਦੁਹਰਾਂਦਾ ਹਾਂ। ਇਹ ਸਭ ਪਾਸੇ ਸਮਝ ਹੀ ਸਮਝ ਹੈ। ਕੀ ਇਹ ਸਮਝ ਬੇ-ਸਮਝ ਮਾਦੇ ਵਿੱਚੋਂ ਹੀ ਨਿਕਲ ਪਈ ਹੈ ? ਜੇ ਇਹ ਭੀ ਠੀਕ ਹੈ ਤਾਂ ਭੀ ਤਾਂ ਉਸੇ ਬੇ-ਸਮਝ ਮਾਦੇ ਵਿਚ ਸਮਝ ਸੁੱਤੀ ਪਈ ਸੀ, ਜੋ ਕਿਸੇ ਵਿਚਲੀ ਸ਼ਕਤੀ ਨੇ ਹੀ ਕੱਢ ਲਈ। ਸੁੱਤੀ ਪਈ ਸਮਝ ਤੇ ਇਸ ਨੂੰ ਜਗ੍ਹਾ ਲੈਣ ਵਾਲੀ ਸ਼ਕਤੀ ਦੋਵੇਂ ਮਾਦੇ ਵਿਚ ਹੀ ਹੋਣਗੀਆਂ, ਕਿਉਂਕਿ ਮਾਦੇ ਤੋਂ ਬਾਹਰ ਤਾਂ ਕੁਝ ਹੈ ਹੀ ਨਹੀਂ। ਜੇ ਅੱਡੋ-ਅੱਡਰਿਆਂ ਮਾਦਿਆਂ ਦੇ ਮੇਲ ਤੋਂ ਇਹ ਸਮਝ ਪੈਦਾ ਹੋਈ ਹੈ, ਤਾਂ ਉਨ੍ਹਾਂ ਮਾਦਿਆਂ ਵਿਚ ਅਜਿਹਾ ਮੇਲ ਕਰਨ ਦੀ ਸ਼ਕਤੀ ਤਾਂ ਸੀ, ਜਿਸ ਮੇਲ ਨਾਲ ਸਮਝ ਨਿਕਲ ਪਵੇ। ਜੇ ਇਸ ਗੱਲ ਨੂੰ ਕਾਨੂੰਨ ਕੁਦਰਤ ਕਹੋ ਤਾਂ ਇਹ ਕਾਨੂੰਨ ਕੁਦਰਤ ਹੀ ਸਮਝ ਵਾਲਾ ਹੋਇਆ। ਜੇ ਇਸ ਸਮਝ ਵਾਲੇ

ਕਾਨੂੰਨ ਕੁਦਰਤ ਦਾ ਨਾਮ ਕੋਈ ਵਾਹਿਗੁਰੂ ਰੱਖ ਦੇਵੇ ਤਾਂ ਇਸ ਵਿਚ ਕੀ ਭੁਲੇਖਾ ਪਿਆ ? ਪਰ ਜੇ ਫਿਰ ਭੀ ਸਮਝ ਰੱਖਣ ਵਾਲੇ ਇਹੋ ਮੰਨੀ ਜਾਣ ਕਿ ਬੇ-ਸਮਝ ਕਾਨੂੰਨ ਨੇ ਬੇ-ਸਮਝੀ ਨਾਲ ਬੇ-ਸਮਝ ਮਾਦੇ ਵਿਚ ਸਮਝ ਪੈਦਾ ਕਰ ਦਿੱਤੀ ਹੈ, ਜੋ ਸਮਝ ਹਰ ਪਾਸੇ ਹਰ ਸ਼ਕਲ ਵਿਚ ਸਾਹਮਣੇ ਨਚਦੀ ਨਜ਼ਰ ਪਈ ਆਉਂਦੀ ਹੈ, ਤਾਂ ਇਸ ਤੋਂ ਵੱਧ ਬੇ-ਸਮਝੀ ਦੀ ਗੱਲ ਹੋਰ ਕੀ ਹੋ ਸਕਦੀ ਹੈ ?

ਮੈਂ ਤਾਂ ਹੈਰਾਨ ਹਾਂ ਕਿ ਕਿਉਂ ਚੰਗੇ ਭਲੇ ਸਿਆਣੇ ਬੰਦੇ ਆਪ ਜਾਦੂ (Hypnotism) ਦੇ ਅਸਰ ਹੇਠਾਂ ਆਏ ਹਨ ਤੇ ਦੂਜਿਆਂ ਨੂੰ ਲਿਆਈ ਜਾਂਦੇ ਹਨ! ਮੈਨੂੰ ਤਾਂ ਇਹ ਭਾਸ ਰਿਹਾ ਹੈ ਕਿ ਕਿਸੇ ਤਰ੍ਹਾਂ ਦੁਨੀਆਂ ਦੇ ਲੋਕਾਂ ਦੀ ਮੱਤ ਉੱਤੇ ਇਕ ਵੇਰਾਂ ਪਰਦਾ ਆ ਗਿਆ ਹੈ ਤੇ ਉਹ ਆਪਣੀ ਇਸ ਤਰ੍ਹਾਂ ਦੀ Hypnotised ਮੱਤ ਨੂੰ ਹੀ ਠੀਕ ਮੱਤ ਸਮਝਣ ਲੱਗ ਗਏ ਹਨ। ਜੋ ਨਵਾਂ ਜੰਮਦਾ ਹੈ, ਉਸ ਨੂੰ ਇਸ ਤਰ੍ਹਾਂ ਜਾਦੂ ਵਿਚ ਫਸੇ ਹੋਏ ਲੋਕਾਂ ਦੀ ਮੱਤ ਹੀ ਜਾਦੂ ਕਰ ਦੇਂਦੀ ਹੈ। ਉਹ ਭੀ ਦੁਨੀਆਂ ਦੇ ਲੋਕਾਂ ਵਾਂਗੂੰ ਹੀ ਇਹ ਸਮਝਣ ਲੱਗ ਜਾਂਦਾ ਹੈ ਕਿ ਉਸ ਨੇ ਸਭ ਕੁਝ ਸਮਝ ਲਿਆ ਹੈ। ਮੂੰਹੋਂ ਹਰ ਕੋਈ ਮੰਨੀ ਜਾਂਦਾ ਹੈ ਕਿ ਮੇਰੀ ਸਮਝ ਥੋੜ੍ਹੀ ਹੈ, ਪਰ ਮਨ ਵਿਚ ਇਹ ਨਿਸਚਾ ਭੀ ਕਰੀ ਬੈਠਾ ਹੈ ਕਿ ਜੋ ਸਮਝਦਾ ਹਾਂ ਉਹ ਠੀਕ ਹੈ। ਭਲਾ ਦੱਸੋ ਖਾਂ ਕਿ ਅਸੀਂ ਆਪਣੇ ਸਾਹਮਣੇ ਸਾਰੇ ਪਾਸੇ ਕਰਾਮਾਤ ਹੀ ਖਿਲਰੀ ਵੇਖਦੇ ਹਾਂ; ਪਰ ਫਿਰ ਭੀ ਸਾਨੂੰ ਇਸ ਜ਼ਾਹਰਾ ਕਰਾਮਾਤ ਉੱਤੇ ਨਿਸਚਾ ਨਹੀਂ ਆਉਂਦਾ ਤੇ ਅਸੀਂ ਉਸ ਵਾਹਿਗੁਰੂ ਦੀ ਕਿਰਤਮ ਅਸਚਰਜਤਾ ਵਿਚ ਡੁੱਬ ਨਹੀਂ ਜਾਂਦੇ। ਆਪਣੇ ਸਰੀਰ ਵੱਲ ਤਾਂ ਵੇਖੋ। ਸਾਨੂੰ ਕੁਝ ਪਤਾ ਨਹੀਂ ਹੈ ਕਿ ਸਾਡੇ ਅੰਦਰ ਕੀ ਹੋ ਰਿਹਾ ਹੈ, ਪਰ ਲੋੜ ਉੱਤੇ ਭੁੱਖ ਲੱਗ ਜਾਂਦੀ ਹੈ, ਪਿਆਸ ਲੱਗ ਜਾਂਦੀ ਹੈ। ਕੌਣ ਅੰਦਰੋਂ ਸੁਨੇਹਾ ਘਲਦਾ ਹੈ ਕਿ ਖ਼ੁਰਾਕ ਜਾਂ ਪਾਣੀ ਦੀ ਕਮੀ ਹੋ ਗਈ ਜੇ ? ਕਿਸ ਤਰ੍ਹਾਂ ਦਿਲ ਵਿੱਚੋਂ ਨਿਕਲ ਕੇ ਲਹੂ ਨਾੜਾਂ ਰਾਹੀਂ ਹਰ ਅੰਗ ਵਿਚ ਪੁੱਜਦਾ ਹੈ ਤੇ ਦੂਜੀਆਂ ਨਾੜਾਂ ਰਾਹੀਂ ਮੁੜ ਆਉਂਦਾ ਹੈ ? ਇਨ੍ਹਾਂ ਨਾੜਾਂ ਵਿੱਚੋਂ ਨਿੱਕੀਆਂ ਨਾੜਾਂ ਤੇ ਹੋਰ ਨਿੱਕੀਆਂ ਨਾੜਾਂ ਅਜਿਹੀਆਂ ਖਿੱਲਰੀਆਂ ਹੋਈਆ ਹਨ ਕਿ ਸਭ ਹੀ ਮਾਸ ਵਿੱਚੋਂ ਇਕ ਪਲ ਵਿਚ ਲਹੂ ਘੁੰਮ ਕੇ ਮੁੜਦਾ ਤੇ ਫਿਰ ਸਾਫ਼ ਹੁੰਦਾ ਹੈ। ਇਹ ਕਾਰਖ਼ਾਨਾ ਜੋ ਆਪੇ ਚਲ ਰਿਹਾ ਹੈ, ਇਤਨਾ ਮੁਕੰਮਲ ਤੇ ਪੇਚੀਦਾ ਹੈ ਕਿ ਬਥੇਰੇ ਇਸ ਨੂੰ ਸਮਝਣ ਵੱਲ ਲੱਗੇ ਹਨ, ਪਰ ਨਾ ਕੋਈ ਇਸ ਨੂੰ ਪੂਰੀ ਤਰ੍ਹਾਂ ਸਮਝ ਸਕਿਆ ਤੇ ਨਾ ਸਮਝ ਸਕੇਗਾ। ਕਿਸੇ ਨੂੰ ਅਜੇ ਤਕ ਪਤਾ ਨਹੀਂ ਲੱਗਾ ਕਿ ਜਦ ਅੰਦਰ ਖ਼ੁਰਾਕ ਦੀ ਕਮੀ ਹੁੰਦੀ ਹੈ ਤਾਂ ਉਸ ਦੀ ਖ਼ਬਰ ਸਾਨੂੰ ਕਿਸ ਤਰ੍ਹਾਂ ਲੱਗਦੀ ਹੈ ? ਜੇ ਕਰ ਬਹੁਤ ਹੀ ਸਿਆਣਪ ਵੱਧੀ ਤਾਂ ਇਤਨਾ ਸਮਝ ਪਏਗਾ ਕਿ ਖ਼ੁਰਾਕ ਦੀ ਕਮੀ ਹੋਣ ਉੱਤੇ ਮਿਹਦੇ ਵਿੱਚੋਂ ਫ਼ਲਾਣੀ ਨਾੜੀ ਉੱਤੇ ਭਾਰ ਘੱਟਦਾ ਹੈ ਤੇ ਉਹ ਨਾੜੀ ਦਿਮਾਗ਼ ਨੂੰ ਹਰਕਤ ਦਿੰਦੀ ਹੈ। ਅੱਗੋਂ ਕੋਈ ਪੁੱਛੇ ਕਿ ਦਿਮਾਗ਼ ਦੀ ਕਿਸੇ ਨਾੜੀ ਦੀ ਹਰਕਤ ਨੂੰ ਸਾਨੂੰ ਕੌਣ ਸਮਝਾਂਦਾ ਹੈ ਕਿ ਇਸ ਦਾ ਭਾਵ ਭੁੱਖ ਹੈ ? ਸਾਡੇ ਖ਼ਿਆਲ ਤੇ ਸਾਡੇ ਸਰੀਰ ਦੀ ਕਿਸੇ ਕਿਰਿਆ ਦਾ ਸਬੰਧ ਭੀ ਅਜੇ ਤਕ ਨਾ ਕਿਸੇ ਨੇ ਜੋੜਿਆ ਹੈ ਤੇ ਨਾ

ਜੋੜ ਸਕੇਗਾ, ਪਰ ਜਾਦੂ ਵਿਚ ਫਸੇ ਸਿਆਣੇ 'ਕਾਨੂੰਨ ਕੁਦਰਤ' ਕਹਿ ਕੇ ਤਸੱਲੀ ਕਰ ਬਹਿੰਦੇ ਹਨ। ਮੈਨੂੰ ਇਕ ਵੇਰਾਂ ਗੱਡੀ ਵਿਚ ਆਪਣੇ ਇਲਮ ਵਿਚ ਮੱਤਾ ਹੋਇਆ ਡਾਕਟਰੀ ਪੜ੍ਹਨ ਵਾਲਾ ਇਕ ਮੁੰਡਾ ਮਿਲਿਆ। ਲੋਕਾਂ ਨਾਲ ਗੱਲਬਾਤ ਵਿਚ ਕਹਿਣ ਲੱਗਾ ਕਿ ਮੈਂ ਤਾਂ ਆਦਮੀ ਦੇ ਸਰੀਰ ਨੂੰ ਜ਼ਰਾ-ਜ਼ਰਾ ਚੀਰ ਫਾੜ ਕੇ ਵੇਖਿਆ ਹੈ ਤੇ ਕਿਧਰੇ ਆਤਮਾ ਜਾਂ ਆਤਮਾ ਦੀ ਥਾਂ ਨਹੀਂ ਵੇਖੀ। ਮੈਂ ਕਿਹਾ ਕਿ ਕਿਧਰੇ ਸਮਝ ਦੀ ਥਾਂ ਭੀ ਵੇਖੀ ਜੇ ? ਉਸ ਨੇ ਝੱਟ ਉੱਤਰ ਦਿੱਤਾ ਕਿ 'ਦਿਮਾਗ਼'। ਮੈਂ ਪੁੱਛਿਆ ਕਿ ਜਦ ਤੁਸਾਂ ਮੁਰਦੇ ਦਾ ਦਿਮਾਗ਼ ਵੇਖਿਆ ਤਾਂ ਉਹ ਉੱਥੇ ਹੀ ਸੀ ? ਜਵਾਬ ਮਿਲਿਆ 'ਹਾਂ'। ਫਿਰ ਉਸ ਵਿੱਚੋਂ ਸਮਝ ਕਿੱਥੇ ਟੁਰ ਗਈ ਸੀ ? ਅਹੰਕਾਰੀ ਮੁੰਡਾ ਹੱਸ ਕੇ ਕਹਿਣ ਲੱਗਾ ਕਿ ਵਿੱਚੋਂ ਜਾਨ ਜੋ ਨਿਕਲ ਗਈ ਸੀ ਤੇ ਸਮਝ ਕਿੱਥੇ ਰਹਿੰਦੀ ? ਮੈਂ ਪੁੱਛਿਆ ਕਿ ਜਾਨ ਦੀ ਥਾਂ ਕੋਈ ਵੇਖੀ ਜਿੱਥੋਂ ਉਹ ਨਿਕਲ ਗਈ ਹੋਵੇ ? ਉਸ ਨੇ ਮੈਨੂੰ ਚੰਗਾ ਲੈਕਚਰ ਦਿੱਤਾ ਕਿ ਕਿਸ ਤਰ੍ਹਾਂ ਦਿਮਾਗ਼ ਨੂੰ ਦਿਲ ਵਿੱਚੋਂ ਲਹੂ ਪੁਜਦਾ ਹੈ, ਜਿਸ ਨਾਲ ਦਿਮਾਗ਼ ਜਿਉਂਦਾ ਰਹਿੰਦਾ ਹੈ ਤੇ ਕਿਸ ਤਰ੍ਹਾਂ ਦਿਮਾਗ਼ ਦਾ ਹਰ ਅੰਗ ਨਾਲ ਨਸਾਂ ਰਾਹੀਂ ਸਬੰਧ ਹੈ, ਜਿਨ੍ਹਾਂ ਰਾਹੀਂ ਹਰ ਥਾਂ ਦੀ ਖ਼ਬਰ ਪੁੱਜਦੀ ਹੈ ਤੇ ਫਿਰ ਜੋ ਖ਼ਬਰ ਦਿਮਾਗ਼ ਨੂੰ ਪੁੱਜਦੀ ਹੈ ਤੇ ਉਸ ਦੀ ਸਾਨੂੰ ਸਮਝ ਆ ਜਾਂਦੀ ਹੈ। ਮੈਂ ਕਿਹਾ, ਮੈਨੂੰ ਤਾਂ ਕੋਈ ਗੱਲ ਭੀ ਸਮਝ ਨਹੀਂ ਪਈ, ਪਰ ਮੈਂ ਸਾਰੇ ਝਮੇਲੇ ਵਿਚ ਨਹੀਂ ਪੈਂਦਾ। ਮੈਨੂੰ ਬਸ ਇਤਨਾ ਹੀ ਦੱਸੋ ਕਿ ਦਿਮਾਗ ਨੂੰ ਪੁੱਜੀ ਹੋਈ ਖ਼ਬਰ ਫਿਰ ਸਾਨੂੰ ਕਿਸ ਤਰ੍ਹਾਂ ਮਿਲਦੀ ਹੈ ? ਮੁੰਡਾ ਹੱਸ ਪਿਆ ਤੇ ਕਹਿਣ ਲੱਗਾ, 'ਜਦ ਦਿਮਾਗ਼ ਨੂੰ ਖ਼ਬਰ ਮਿਲੀ ਤਾਂ ਸਾਨੂੰ ਆਪੇ ਹੀ ਮਿਲ ਗਈ।' ਬਸ ਇਹ ਹੈ ਸਾਡੇ ਇਲਮ ਦੀ ਹੱਦ। ਜਿਥੋਂ ਅੱਗੇ ਸਮਝ ਨਾ ਤੁਰੀ ਉੱਥੇ ਹੀ ਕਹਿ ਮਾਰਿਆ ਕਿ ਇਉਂ ਹੀ ਹੁੰਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਸਾਡੀ ਉੱਤੇ-ਉੱਤੇ ਫਿਰਦੀ ਸਮਝ ਡੂੰਘੀ ਜਾ ਹੀ ਨਹੀਂ ਸਕਦੀ ਤੇ ਅਸੀਂ ਵਾਧੂ ਹੀ ਸਮਝ ਲੈਂਦੇ ਹਾਂ ਕਿ ਅਸਾਂ ਸਮਝ ਲਿਆ ਹੈ। ਇਹ ਹੈ ਪਾਗ਼ਲਪਣ, ਪਰ ਇਸ ਤਰ੍ਹਾਂ ਦੇ ਪਾਗ਼ਲਾਂ ਦੀ ਗਿਣਤੀ ਇਤਨੀ ਵੱਧ ਹੈ ਕਿ ਜੋ ਜ਼ਰਾ ਡੂੰਘੀ ਨਜ਼ਰ ਮਾਰੇ ਉਸ ਨੂੰ ਇਹ ਪਾਗ਼ਲ ਸਮਝ ਲੈਂਦੇ ਹਨ। ਮੈਂ ਇਕ ਵੇਰਾਂ ਇਕ ਦੇਸੀ ਆਸਤਕ ਦੀ ਅੰਗ੍ਰੇਜ਼ ਨਾਸਤਕਾਂ ਨਾਲ ਚਰਚਾ ਸੁਣੀ। ਆਸਤਕ ਨੂੰ ਇਕ ਨਾਸਤਕ ਨੇ ਕਿਹਾ ਕਿ ਦੱਸ, ਕਿੱਥੇ ਹੈ ਵਾਹਿਗੁਰੂ ? ਉਸ ਨੇ ਅੱਗੋਂ ਕਿਹਾ ਕਿ ਤੂੰ ਦੱਸ, ਤੂੰ ਕਿੱਥੇ ਹੈਂ ? ਨਾਸਤਕ ਨੇ ਆਪਣੇ ਸਰੀਰ ਉੱਤੇ ਹੱਥ ਲਾ ਕੇ ਕਿਹਾ ਕਿ ਮੈਂ ਆਹ ਹਾਂ। ਆਸਤਕ ਨੇ ਆਪਣੇ ਡੰਡੇ ਉੱਤੇ ਹੱਥ ਲਾ ਕੇ ਕਿਹਾ ਕਿ ਵਾਹਿਗੁਰੂ ਆਹ ਹੈ। ਨਾਸਤਕ ਨੇ ਸਮਝਿਆ ਕਿ ਇਹ ਟਿੱਚਰ ਕੀਤੀ ਗਈ ਹੈ। ਉਹ ਗੁੱਸੇ ਨਾਲ ਝਗੜਨ ਲੱਗਾ। ਆਸਤਕ ਨੇ ਸ਼ਾਂਤੀ ਨਾਲ ਪੁੱਛਿਆ ਕਿ ਜ਼ਰਾ ਸੋਚ ਕੇ ਦੱਸ ਕਿ ਤੇਰੀ ਗਿਆਤ ਕਿੱਥੇ ਹੈ ? ਸਰੀਰ ਤਾਂ ਤੂੰ ਨਹੀਂ। ਤੂੰ ਸਰੀਰ ਵਿਚ ਹੋਵੇਂਗਾ ਤੇ ਉਹ ਮੈਨੂੰ ਸਮਝਾ। ਬਸ ਕੀ ਸੀ, ਨਾਸਤਕ ਕੀ ਸਮਝਾਂਦਾ ?

ਸਿੱਧੀ ਗੱਲ ਤਾਂ ਇਹ ਹੈ ਕਿ ਸਾਡੀ ਸਾਰੀ ਸਮਝ ਦੀ ਕੀਮਤ ਇਕ ਸਿਫ਼ਰ ਹੈ ਤੇ ਅਸੀਂ ਬੇਅੰਤਤਾ ਸਮਝੀ ਬੈਠੇ ਹਾਂ। ਕੀ ਇਹ ਪਾਗ਼ਲਪਨ ਨਹੀਂ ਹੈ ? ਜੇ ਅਸੀਂ

ਆਪਣੀ ਸਮਝ ਦਾ ਠੀਕ ਅੰਦਾਜ਼ਾ ਲਾਈਏ ਤਾਂ ਸਾਨੂੰ ਹਰ ਪਾਸੇ ਵਾਹਿਗੁਰੂ ਤੇ ਵਾਹਿਗੁਰੂ ਦੀ ਸ਼ਕਤੀ ਪ੍ਰਤੱਖ ਪਈ ਨਜ਼ਰ ਆਵੇ। ਪਾਣੀ ਉੱਤੇ ਨਹੀਂ ਚੜ੍ਹਦਾ ਪਰ ਇਸ ਪਿੱਪਲ ਦੀਆਂ ਨਸਾਂ ਵਿੱਚੋਂ ਲੰਘ ਕੇ ਪੱਤਿਆਂ ਤਕ ਪੁੱਜਦਾ ਹੈ। ਇਸ ਸ਼ਕਤੀ ਦਾ ਭੀ ਅਸਾਂ ਕੋਈ ਨਾਮ ਰੱਖ ਛੱਡਿਆ ਹੈ ਤੇ ਸਮਝ ਲਿਆ ਹੈ ਕਿ ਅਸਾਂ ਭੇਦ ਪਾ ਲਿਆ ਹੈ। ਪਿੱਪਲ ਦੀ ਸਾਰੀ ਮਸ਼ੀਨ ਉੱਤੇ ਜ਼ਰਾ ਡੂੰਘੀ ਨਜ਼ਰ ਮਾਰਨ ਵਾਲੇ ਨੂੰ ਤਾਂ ਅਸਚਰਜਤਾ ਤੇ ਕਰਾਮਾਤ ਹੀ ਨਜ਼ਰ ਆਵੇਗੀ। ਜੜ੍ਹਾਂ, ਤਨੇ, ਟਾਹਣਾਂ, ਟਾਹਣੀਆਂ ਤੇ ਪੱਤਿਆਂ ਦਾ ਇਕ ਅਸਚਰਜ ਮੇਲ ਬਣਿਆ ਹੋਇਆ ਹੈ। ਸਭ ਦੀ ਮਸ਼ੀਨ ਵੇਖੋ ਤਾਂ ਅਜਿਹਾ ਪੇਚੀਦਾ ਮੇਲ ਤੇ ਅਜਿਹੇ ਪੇਚੀਦਾ ਕਰਤਬ ਹਨ ਕਿ ਅਸਚਰਜਤਾ ਵਿਚ ਹੀ ਡੁੱਬ ਜਾਈਦਾ ਹੈ। ਕੋਈ ਵਸਤੂ ਹੋਵੇ-ਜਾਨਦਾਰ ਹੋਵੇ ਜਾਂ ਬੇਜਾਨ-ਸਭ ਦੀ ਬਣਤਰ ਅਸਚਰਜ ਹੀ ਹੈ। ਮਿੱਟੀ ਦਾ ਇਕ ਕਿਣਕਾ ਹੀ ਲਵੋ। ਉਸ ਦੀ ਬਣਤਰ ਹੀ ਅਸਚਰਜ ਤੇ ਨਾ ਸਮਝ ਆਵਣ ਵਾਲੀ ਹੈ। ਬਹੁਤ ਵੱਡੀ ਸਮਝ ਰੱਖਣ ਵਾਲੇ ਇਹ ਕਹਿਣਗੇ ਕਿ ਇਹ ਕਿਣਕਾ ਅਮਕੇ-ਅਕਮੇ ਪ੍ਰਮਾਣੂ ਦਾ ਬਣਿਆ ਹੋਇਆ ਹੈ। ਉਹ ਪਰਮਾਣੂ ਕਿਸ ਨੇ ਬਣਾਏ ਹਨ ? ਅੱਗੋਂ ਕੋਈ (Electrons) ਜਾਂ ਕਿਸੇ ਹੋਰ ਤਰ੍ਹਾਂ ਦੀ ਸ਼ਕਤੀ ਦਾ ਨਾਮ ਲਵੇਗਾ ਉਹ ਸ਼ਕਤੀ ਕਿਥੋਂ ਬਣੀ ? ਅੱਗੇ ਬੱਸ। ਸੱਚ ਹੈ, ਇਸ ਕੁਦਰਤ ਦਾ ਹਰ ਕਿਣਕਾ ਇਕ ਮੁਕੰਮਲ ਅਸਚਰਜਤਾ ਨਾਲ ਭਰਿਆ ਪਿਆ ਹੈ ਤੇ ਪ੍ਰਗਟ ਕਰਾਮਾਤ ਹੈ। ਇਸ ਤਰ੍ਹਾਂ ਕੁਦਰਤ ਵਿਚ ਕਾਦਰ ਦੀ ਅਸਚਰਜਤਾ ਦੇਖਣ ਵਾਲੇ ਨੇ ਹੀ ਕਿਹਾ ਸੀ—

ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ,
ਗਾਵੈ ਰਾਜਾ ਧਰਮੁ ਦੁਆਰੇ..................॥ (ਪੰਨਾ ੮)

ਜਦ ਗੁਰੂ ਤੇਗ ਬਹਾਦਰ ਜੀ ਨੂੰ ਔਰੰਗਜ਼ੇਬ ਨੇ ਕਿਹਾ ਕਿ ਕਰਾਮਾਤ ਵਿਖਾਉ, ਤਾਂ ਗੁਰੂ ਜੀ ਨੇ ਅੱਗੋਂ ਉੱਤਰ ਦਿੱਤਾ ਸੀ ਕਿ "ਮੈਂ ਸਾਖਿਆਤ ਕਰਾਮਾਤ ਹੀ ਤੇਰੇ ਸਾਹਮਣੇ ਬੈਠਾ ਹਾਂ," ਪਰ ਉਸ ਅਕਲਮੰਦ ਬੇ-ਅਕਲ ਨੂੰ ਕੀ ਸਮਝ ਪਵੇ ! ਇਹੋ ਹਾਲ ਸਾਰੀ ਦੁਨੀਆਂ ਦਾ ਹੈ, ਜਿਸ ਵਿਚ ਅਕਲਮੰਦ ਬੇ-ਅਕਲਾਂ ਦੀ ਗਿਣਤੀ ਬਹੁਤ ਹੈ। ਇਹ ਅਕਲਮੰਦ ਇਸੇ ਬਹਿਸ ਵਿਚ ਲੱਗੇ ਰਹਿੰਦੇ ਹਨ ਕਿ ਕਰਾਮਾਤ ਹੈ ਕਿ ਨਹੀਂ। ਜਿਸ ਚੀਜ਼ ਦਾ ਨਾਮ ਰੱਖ ਲਿਆ ਜਾਂ ਜੋ ਬਹੁਤ ਆਮ ਹੋ ਗਈ, ਉਹ ਤਾਂ ਕਰਾਮਾਤ ਇਸ ਕਰ ਕੇ ਨਹੀਂ ਹੈ ਕਿ ਇਸ ਦਾ ਸਾਨੂੰ ਪਤਾ ਹੈ। ਜੋ ਅਜੇ ਬਹੁਤ ਵਿਰਲੀ ਹੀ ਹੈ, ਉਸ ਦੀ ਹੋਂਦ ਉੱਤੇ ਨਿਸਚਾ ਨਹੀਂ ਹੈ। ਇਸ ਕਰ ਕੇ ਹੈ ਨਹੀਂ। ਤੇ ਜੋ ਅਜੇ ਤਕ ਕਿਸੇ ਨੂੰ ਭੀ ਪਤਾ ਨਹੀਂ ਹੈ ਉਹ ਤਾਂ ਹੋਣੀ ਹੀ ਕੀ ਹੈ। ਪਹਿਲਾਂ ਅੱਗ ਕਰਾਮਾਤ ਸੀ, ਕਿਉਂਕਿ ਆਪੇ ਜੰਗਲ ਵਿਚ ਲੱਗਦੀ ਸੀ ਤੇ ਸਾੜ ਸੁਟਦੀ ਸੀ ਅਤੇ ਲੋਕਾਂ ਨੂੰ ਪਤਾ ਨਹੀਂ ਲੱਗਦਾ ਸੀ ਕਿ ਕੀ ਬਣ ਗਿਆ ਹੈ। ਫਿਰ ਬਿਜਲੀ ਕਰਾਮਾਤ ਸੀ। ਬੱਦਲਾਂ ਵਿੱਚੋਂ ਪੈਂਦੀ ਸੀ ਤੇ ਕਈਆਂ ਨੂੰ ਮਾਰ ਜਾਂਦੀ ਸੀ। ਇਹ ਕਰਾਮਾਤਾਂ ਹਟ ਗਈਆਂ, ਜਦ ਇਨ੍ਹਾਂ ਦੇ ਨਾਮ ਰੱਖੇ ਗਏ ਜਾਂ ਇਨ੍ਹਾਂ ਦੀ ਓਪਰੀ ਜਿਹੀ ਸਮਝ ਪੈ ਗਈ, ਜਿਸ ਕਰ ਕੇ ਇਨ੍ਹਾਂ ਦਾ ਡਰ ਨਿਕਲ ਗਿਆ

ਤੇ ਅਸੀਂ ਇਨ੍ਹਾਂ ਨੂੰ ਗ਼ੁਲਾਮ ਬਣਾ ਲਿਆ। ਚਮਕ ਪੱਥਰ ਦੂਰੋਂ ਲੋਹੇ ਨੂੰ ਖਿੱਚ ਲੈਂਦਾ ਹੈ। ਇਸ ਜ਼ਾਹਰਾ ਕਰਾਮਾਤ ਦੀ ਭੀ ਵਿਆਖਿਆ ਬਣ ਗਈ ਹੈ ਤੇ ਇਹ ਕਰਾਮਾਤ ਨਹੀਂ ਰਹੀ ਹੈ। ਸਾਡਾ ਅਸੂਲ ਤਾਂ ਇਹ ਹੈ ਕਿ ਜੋ ਸਮਝ ਵਿਚ ਆ ਗਿਆ ਉਹ ਕਾਹਦੀ ਕਰਾਮਾਤ ਹੈ ਤੇ ਜੋ ਸਮਝ ਵਿਚ ਨਹੀਂ ਆਇਆ ਉਹ 'ਕਾਨੂੰਨ ਕੁਦਰਤ' ਹੈ ਜਾ 'ਕਾਨੂੰਨ ਕੁਦਰਤ' ਦੇ ਵਿਰੁੱਧ ਹੈ ਤੇ ਇਸ ਕਰ ਕੇ ਹੀ ਨਹੀਂ। ਇਸ ਕਰਾਮਾਤ ਉੱਤੇ ਮੈਂ ਅੱਡਰਾ ਮਜ਼ਮੂਨ ਫਿਰ ਕਦੀ ਲਿਖਾਂਗਾ। ਹਾਲਾਂ ਤਾਂ ਮੈਂ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਹਰ ਪਾਸੇ ਅਸਚਰਜਤਾ (ਜਿਸ ਦਾ ਦੂਜਾ ਨਾਮ ਕਰਾਮਾਤ ਹੈ) ਭਰੀ ਪਈ ਹੈ। ਇਸ ਅਸਚਰਜਤਾ ਨਾਲ ਭਰਪੂਰ ਕੁਦਰਤ ਵਿਚ ਭੀ ਜਿਸ ਨੂੰ ਕਿਸੇ ਸਮਝ ਦਾ ਹੱਥ ਨਜ਼ਰ ਨਹੀਂ ਆਉਂਦਾ, ਉਹ ਭੀ ਆਪਣੇ ਆਪ ਨੂੰ ਸਮਝਦਾਰ ਕਹਿਣ ਦਾ ਕਿਸ ਤਰ੍ਹਾਂ ਹੌਸਲਾ ਕਰ ਸਕਦਾ ਹੈ ? ਕੇਵਲ ਜਾਦੂ ਵਿਚ ਆਏ ਲੋਕੀਂ ਦੂਜੇ ਜਾਦੂ ਵਿਚ ਫ਼ਸਿਆਂ ਦੇ ਆਸਰੇ ਹੀ ਇਹੋ ਜਿਹੀਆਂ ਗੱਲਾਂ ਕਰ ਸਕਦੇ ਹਨ। ਆਪਣੇ ਵੱਲ ਹੀ ਨਜ਼ਰ ਮਾਰੋ। ਤੁਹਾਨੂੰ ਦੁੱਧ ਪੀਣ ਦੀ ਜਾਚ ਕਿਸ ਸਿਖਾ ਘਲੀ ਸੀ ਕਿ ਜੰਮਦੇ ਹੀ ਪੀਣ ਲੱਗ ਪਏ ਸੌ ? ਹੁਣ ਭਾਵੇਂ ਇਹ ਜਾਚ ਭੁੱਲ ਭੀ ਗਏ ਹੋਵੇ, ਪਰ ਕੁਦਰਤ ਦੀ ਸਮਝ ਇਤਨੀ ਖਿਲਰੀ ਹੋਈ ਹੈ ਤੇ ਇਤਨੀ ਡੂੰਘੀ ਹੈ ਕਿ ਕੋਈ ਥਾਂ ਜਾਂ ਕੋਈ ਕਿਣਕਾ ਇਸ ਤੋਂ ਖ਼ਾਲੀ ਨਜ਼ਰ ਹੀ ਨਹੀਂ ਆਉਂਦਾ। ਇਸ ਭਰਪੂਰ ਹੋਈ ਸਮਝ ਦੇ ਆਸਰੇ ਹੀ ਤਾਂ ਇਹ ਸੰਸਾਰ ਚੱਲ ਰਿਹਾ ਹੈ। ਜਿੰਨਾ ਕੁਝ ਸਾਨੂੰ ਪਤਾ ਹੈ ਉਹ ਤਾਂ ਪਤਾ ਹੈ, ਉਸ ਵਿਚ ਕਿਸੇ ਸਮਝਦਾਰ ਕੁਦਰਤ ਦੀ ਕੀ ਗੱਲ ਹੋਈ ! ਉਸ ਨੂੰ ਤਾਂ ਅਸਾਂ 'ਕਾਨੂੰਨ ਕੁਦਰਤ' ਕਹਿ ਕੇ ਸਮਝ ਨੂੰ ਵਿੱਚੋਂ ਕੱਢ ਦਿੱਤਾ ਹੈ ਤੇ ਜੋ ਸਾਨੂੰ ਨਹੀਂ ਪਤਾ, ਉਹ ਸਮਝ ਹੀ ਕੀ ਹੋਈ ? ਅਸੀਂ ਤਾਂ ਮੰਨੀ ਬੈਠੇ ਹਾਂ ਕਿ ਕੁਦਰਤ ਵਿਚ ਸਮਝ ਨਹੀਂ ਹੈ, ਕਿਉਂਕਿ ਉਹ ਸਮਝ ਸਾਡੇ ਵਾਂਗੂੰ ਜ਼ਬਾਨ ਨਾਲ ਆਪਣੀ ਸਮਝ ਦਾ ਐਲਾਨ ਨਹੀਂ ਕਰਦੀ, ਤੇ ਕਰਤਬਾਂ ਨਾਲ ਇਤਨਾ ਐਲਾਨ ਕਰਦੀ ਹੈ ਕਿ ਅਸਾਂ ਉਧਰੋਂ ਅੱਖਾਂ ਬੰਦ ਕਰ ਛੱਡਣ ਵਿਚ ਛੁਟਕਾਰਾ ਸਮਝਿਆ ਹੈ।

ਸੱਚ ਹੈ, ਜਿਸ ਦੀ ਨਜ਼ਰ ਜ਼ਰਾ ਡੂੰਘੀ ਹੋਈ, ਉਸ ਨੂੰ ਹਰ ਥਾਂ, ਹਰ ਪਾਸੇ ਕੁਦਰਤ ਵਿਚ ਹੀ ਪੂਰੀ ਸਮਝ ਨਜ਼ਰ ਆਵਣ ਲੱਗ ਪਈ। ਉਸ ਨੂੰ ਕਿਧਰੇ ਜਾ ਕੇ ਕਾਦਰ ਦੇ ਲਭਣ ਦੀ ਲੋੜ ਨਹੀਂ ਪੈਂਦੀ। ਉਹ ਤਾਂ ਇਹੋ ਹੀ ਕਹੇਗਾ :

"ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥"

## ੨

ਪ੍ਰਮਾਤਮਾ ਬੇਅੰਤ ਹੈ ਤੇ ਹਰ ਪਾਸੇ ਵੱਲੋਂ, ਹਰ ਗੱਲ ਵਿਚ, ਹਰ ਸਮੇਂ ਬੇਅੰਤ ਹੈ। ਸਾਡੇ ਅੰਤ ਵਾਲੇ ਦਿਮਾਗ਼ਾਂ ਨੂੰ ਇਹ ਅਨੁਭਵ ਨਹੀਂ ਹੋ ਸਕਦਾ। ਸਾਡੇ ਦਿਮਾਗ਼ਾਂ ਨੂੰ ਤਾਂ ਸਮੇਂ ਤੇ ਸਥਾਨ ਦੀ ਹੱਦਬੰਦੀ ਲੱਗੀ ਹੋਈ ਹੈ। ਅਸੀਂ ਕਿਸੇ ਗੱਲ ਦਾ ਅਨੁਭਵ ਹੀ ਦਿਮਾਗ਼ ਵਿਚ ਨਹੀਂ ਲਿਆ ਸਕਦੇ, ਜੋ ਸਮੇਂ ਜਾ ਸਥਾਨ ਤੋਂ ਪਰੇ ਹੋਵੇ। ਵਾਹਿਗੁਰੂ ਇਨ੍ਹਾਂ ਹੱਦ ਬੰਦੀਆਂ ਤੋਂ ਪਰੇ ਹੈ ਤੇ ਅਸੀਂ ਉਸ ਨੂੰ ਕਿਸ ਤਰ੍ਹਾਂ ਖ਼ਿਆਲ ਵਿਚ ਲਿਆ ਸਕੀਏ ? ਉਸ ਨੂੰ ਆਪਣੇ ਖ਼ਿਆਲ ਵਿਚ ਲਿਆਉਣ ਦਾ ਜੋ ਜਤਨ ਕਰਦਾ ਹੈ,

ਉਹ ਬੇਅੰਤਤਾ ਦਾ ਭਾਵ ਹੀ ਨਹੀਂ ਸਮਝਦਾ। ਇਹ ਮੈਂ ਮੰਨਦਾ ਹਾਂ ਕਿ ਆਦਮੀ ਵਿਚ ਕਈ ਅਜੇਹੀਆਂ ਸ਼ਕਤੀਆਂ ਹਨ ਜਿਨ੍ਹਾਂ ਦਾ ਆਦਮੀ ਨੂੰ ਆਪ ਭੀ ਪਤਾ ਨਹੀਂ ਹੈ ਤੇ ਹੋ ਸਕਦਾ ਹੈ ਕਿ ਕੋਈ ਅਜਿਹੀ ਸ਼ਕਤੀ ਹੋਵੇ ਜਿਸ ਦੇ ਵੱਧਣ (Develope) ਨਾਲ ਵਾਹਿਗੁਰੂ ਨੂੰ ਮਹਿਸੂਸ ਕੀਤਾ ਜਾ ਸਕੇ, ਪਰ ਉਸ ਨੂੰ ਆਪਣੇ ਦਿਮਾਗ਼ ਦੇ ਖ਼ਿਆਲ ਵਿਚ ਨਹੀਂ ਲਿਆਇਆ ਜਾ ਸਕਦਾ। ਉਸ ਵਾਹਿਗੁਰੂ ਨੂੰ ਆਪਣੇ ਖ਼ਿਆਲ ਦੇ ਜ਼ੋਰ ਨਾਲ ਸਮਝਣ ਵਿਚ ਅਸਮਰਥ ਹੋ ਕੇ ਅਸੀਂ ਉਸ ਤੋਂ ਇਨਕਾਰ ਕਰ ਦੇਂਦੇ ਹਾਂ। ਸਾਡੀ ਦਲੀਲ ਤਾਂ ਇਹ ਹੈ ਕਿ ਜਿਸ ਸ਼ਕਤੀ ਦੀ ਸਾਨੂੰ ਸਮਝ ਆ ਗਈ ਹੈ ਉਸ ਵਿਚ ਤਾਂ ਪਰਮਾਤਮਾ ਦੀ ਕੋਈ ਲੱਤ ਨਜ਼ਰ ਨਹੀਂ ਆਉਂਦੀ ਤੇ ਜਿਸ ਦੀ ਸਮਝ ਨਹੀਂ ਆਉਂਦੀ ਉਹ ਪ੍ਰਮਾਤਮਾ ਦੀ ਕੀ ਸ਼ਕਤੀ ਹੈ ? ਇਹ ਹੈ ਦਿਮਾਗ਼ੀ ਦਸ਼ਾ ਪਰਮਾਤਮਾ ਤੋਂ ਇਨਕਾਰ ਕਰਨ ਵਾਲਿਆਂ ਦੀ। ਮੈਂ ਵੇਖਿਆ ਹੈ ਕਿ ਜਦ ਕੋਈ ਨਵੀਂ ਅਸਚਰਜ ਗੱਲ ਜਾਂ ਸ਼ਕਤੀ ਦਾ ਪਤਾ ਲੱਗੇ ਤਾਂ ਵਾਹਿਗੁਰੂ ਵੱਲ ਮਨ ਰੱਖਣ ਵਾਲੇ ਕਹਿ ਉੱਠਦੇ ਹਨ, "ਵਾਹ, ਵਾਹ, ਅਜਬ ਤਮਾਸ਼ਾ ਹੈ, ਵਾਹਿਗੁਰੂ ਤੇਰੀ ਕੁਦਰਤ ਦਾ," ਪਰ ਜੋ ਵਾਹਿਗੁਰੂ ਵਿੱਰੁਧ ਮਨ ਰੱਖਦੇ ਹਨ ਉਹ ਕਹਿੰਦੇ ਹਨ, "ਜੇ ਇਹ ਨਵੀਂ ਗੱਲ ਭੀ ਪਤਾ ਲੱਗ ਗਈ, ਤਾਂ ਹੁਣ ਵਾਹਿਗੁਰੂ ਦੀ ਕੀ ਕੁਦਰਤ ਬਾਕੀ ਰਹਿ ਗਈ ?" ਇਕ ਵੇਰਾਂ ਮੈਂ ਡੇਹਰਾਦੂਨ ਕਾਲਜ ਵਿਚ ਉੱਥੇ ਰੱਖੀਆਂ ਹੋਈਆਂ ਮੁਰਦਾ ਤੀਤਰੀਆਂ ਨੂੰ ਵੇਖ ਰਿਹਾ ਸਾਂ। ਉਨ੍ਹਾਂ ਤੀਤਰੀਆਂ ਵਿਚ ਇਕ ਅਜੇਹੀ ਸੀ ਜੋ ਜੇ ਪੁੱਠੀ ਹੋ ਕੇ ਲਟਕ ਜਾਵੇ ਤਾਂ ਇੱਨ ਬਿੱਨ ਸੁੱਕਾ ਪੱਤਾ ਨਜ਼ਰ ਆਉਂਦਾ ਸੀ, ਜਿਸ ਕਰ ਕੇ ਉਹ ਭੰਬੀਰੀ ਪ੍ਰਿੰਦਿਆਂ ਤੋਂ ਬਚ ਜਾਂਦੀ ਸੀ। ਰੰਗ, ਢੰਗ ਬਣਤਰ ਆਦਿ ਵਿਚ ਸੁੱਕੇ ਪੱਤੇ ਨਾਲੋਂ ਜ਼ਰਾ ਭੀ ਭੇਦ ਨਜ਼ਰ ਨਹੀਂ ਸੀ ਪੈਂਦਾ। ਇਹ ਅਜਬ ਨਜ਼ਰਾ ਵੇਖ ਕੇ ਮੈਂ ਤਾਂ ਕਹਿ ਉੱਠਿਆ, 'ਵਾਹ, ਵਾਹ ਸਿਰਜਣਹਾਰ! ਅਜਬ ਹੈ ਤੇਰੀ ਕੁਦਰਤ ਤੇ ਅਜਬ ਹਨ ਤੇਰੇ ਰੰਗ! ਮੈਂ ਤਾਂ ਇਹ ਕਿਹਾ, ਪਰ ਮੇਰੇ ਸਾਥੀ ਨੇ ਕਿਹਾ ਕਿ ਇਸ ਵਿਚ ਸਿਰਜਣਹਾਰ ਦੀ ਕੀ ਗੱਲ ਹੈ। ਇਹ ਭੰਬੀਰੀ ਅਜਿਹੇ ਜੰਗਲ ਵਿਚ ਰਹਿੰਦੀ ਹੈ ਜਿਥੇ ਇਕ ਛੋਟਾ ਜਿਹਾ ਸ਼ਿਕਾਰੀ ਪ੍ਰਿੰਦਾ ਬਹੁਤ ਹੁੰਦਾ ਹੈ ਜੋ ਤੇਜ਼ੀ ਨਾਲ ਝਪਟ ਮਾਰ ਕੇ ਤੀਤਰੀਆਂ ਪਕੜ ਲੈ ਜਾਂਦਾ ਹੈ। ਇਸ ਹਾਲਤ ਵਿਚ ਇਹ ਇਸੇ ਤਰ੍ਹਾਂ ਹੀ ਬਚ ਸਕਦੀ ਹੈ ਕਿ ਪ੍ਰਿੰਦਾ ਇਸ ਨੂੰ ਪਛਾਣ ਹੀ ਨਾ ਸਕੇ ਕਿ ਇਹ ਤੀਤਰੀ ਹੈ ਕਿ ਬੂਟੇ ਦਾ ਸੁੱਕਾ ਹੋਇਆ ਪੱਤਾ। ਇਸ ਦੇ ਬਚਾਓ ਲਈ ਕੁਦਰਤ ਅਨੁਸਾਰ ਇਸ ਦੀ ਵਿਕਾਸ (Evolution) ਹੀ ਇਸੇ ਤਰ੍ਹਾਂ ਹੀ ਹੋਈ ਹੈ। ਇਹ ਹੈ ਹਾਲਤ ਕੁਦਰਤ ਦੀ ਸਮਝ ਨੂੰ ਮੰਨ ਕੇ ਕੁਦਰਤ ਦੀ ਸਮਝ ਤੋਂ ਇਨਕਾਰ ਕਰਨ ਵਾਲਿਆਂ ਦੀ। ਇਹ ਲੋਕੀਂ ਇਤਨੀ ਮੋਟੀ ਬੁੱਧੀ ਰੱਖਦੇ ਹਨ ਕਿ ਕੁਦਰਤ ਨੂੰ ਸਭ ਸਮਝਾਂ ਦੀ ਮਾਂ ਤਾਂ ਮੰਨਦੇ ਹਨ ਪਰ ਉਸ ਆਪ ਵਿਚ ਕੋਈ ਗਿਆਤ ਹੋਣ ਤੋਂ ਇਨਕਾਰੀ ਹਨ, ਕਿਉਂਕਿ ਉਹ ਗਿਆਤ ਉਸ ਸ਼ਕਲ ਵਿਚ ਨਜ਼ਰ ਨਹੀਂ ਆਉਂਦੀ ਜਿਸ ਵਿਚ ਸਾਡੇ ਵਿਚ ਨਜ਼ਰ ਆਉਂਦੀ ਹੈ।

ਟਪਲਾ ਤਾਂ ਨਾਸਤਕਾਂ ਨੂੰ ਵੱਡਾ ਇਹ ਲੱਗਦਾ ਹੈ ਕਿ ਉਹ ਵਾਹਿਗੁਰੂ ਨੂੰ

ਆਦਮੀ ਦੀ ਸ਼ਕਲ ਵਿਚ ਤੇ ਆਦਮੀ ਦੇ ਗੁਣਾਂ ਵਾਲਾ ਵੇਖਣਾ ਚਾਹੁੰਦੇ ਹਨ ਤੇ ਇਹ ਗੱਲ ਵਿਚ ਨਾ ਵੇਖ ਕੇ ਉਸ ਤੋਂ ਇਨਕਾਰ ਹੀ ਕਰ ਦੇਂਦੇ ਹਨ। ਵਾਹਿਗੁਰੂ ਦੀ ਪ੍ਰਗਟ ਸਿਆਣਪ ਭਰੀ ਸ਼ਕਤੀ ਤਾਂ ਸਾਹਮਣੇ ਹਰ ਪਾਸੇ ਨਜ਼ਰ ਆਉਂਦੀ ਹੈ ਪਰ ਕੋਈ ਸਾਡੇ ਵਰਗੀ ਹਸਤੀ ਦੇ ਕਬਜ਼ੇ ਵਿਚ ਨਹੀਂ ਹੁੰਦੀ ਜਿਸ ਕਰ ਕੇ ਲੋਕੀਂ ਇਹ ਸਮਝ ਹੀ ਨਹੀਂ ਸਕਦੇ ਕਿ ਕਿਸੇ ਤਰ੍ਹਾਂ ਸਮਝ ਭੀ ਬਿਨਾਂ ਕਿਸੇ ਆਦਮੀ ਦੀ ਸ਼ਕਲ ਰੱਖਣ ਦੇ ਵਰਤ ਸਕਦੀ ਹੈ। ਸਮਝਦੇ ਹਨ ਕਿ ਵਾਹਿਗੁਰੂ ਆਦਮੀ ਦੀ ਸ਼ਕਲ ਨਾਲ ਹੀ ਮਿਲਦਾ ਕੋਈ ਜਾਨਵਰ ਹੋਵੇਗਾ। ਹਾਂ, ਓਹ ਬਹੁਤ ਤਕੜਾ ਤੇ ਸ਼ਕਤੀਵਾਨ ਹੋਵੇਗਾ। ਹੋ ਸਕਦਾ ਹੈ ਕਿ ਉਸ ਦੀਆਂ ਚਾਰ ਬਾਹਵਾਂ ਜਾਂ ਚਾਰ ਮੂੰਹ ਹੋਣ, ਪਰ ਇਹ ਤਾਂ ਨਹੀਂ ਹੋ ਸਕਦਾ ਕਿ ਉਸ ਦਾ ਕੋਈ ਸਿਰ ਪੈਰ ਨਾ ਹੋਵੇ ਤੇ ਫਿਰ ਭੀ ਵਾਹਿਗੁਰੂ ਬਣਿਆ ਬੈਠਾ ਹੋਵੇ। ਇਹ ਹੈ ਮੋਟੀ ਅਕਲ ਰੱਖਣ ਵਾਲਿਆਂ ਦੀ ਦਲੀਲ ਜੋ ਕਈ ਵੇਰਾਂ ਵਾਹਿਗੁਰੂ ਨੂੰ ਮੰਨੀ ਭੀ ਜਾਂਦੇ ਹਨ ਤੇ ਉਸ ਤੋਂ ਇਨਕਾਰ ਭੀ ਕੀਤੀ ਜਾਂਦੇ ਹਨ। ਉਨ੍ਹਾਂ ਲਈ ਵਾਹਿਗੁਰੂ ਤਦ ਹੀ ਹੈ ਜੇ ਉਹ ਬੇਅੰਤ ਨਾ ਰਹੇ। ਜੇ ਬੇਅੰਤ ਹੋਇਆ ਤਾਂ ਖ਼ਿਆਲ ਵਿਚ ਨਹੀਂ ਆਵੇਗਾ ਤੇ ਆਪਣੇ ਖ਼ਿਆਲ ਦੇ ਬੰਧਨ ਤੋਂ ਬਾਹਰ ਨਿਕਲਣਾ ਬਹੁਤ ਉੱਚਿਆਂ ਦਾ ਕੰਮ ਹੈ।

ਮੈਂ ਤਾਂ ਇਹ ਸਮਝਦਾ ਹਾਂ ਕਿ ਜਿਸ ਦਾ ਨਕਸ਼ਾ ਸਾਡੇ ਦਿਮਾਗ਼ ਵਿਚ ਆ ਗਿਆ ਓਹ ਤਾਂ ਬੇਅੰਤ ਹੀ ਨਾ ਰਿਹਾ ਤੇ ਇਸ ਕਰ ਕੇ ਓਹ ਸਰਬ ਸ਼ਕਤੀਮਾਨ ਸਰਬ ਵਿਆਪੀ ਭੀ ਨਾ ਰਿਹਾ। ਅਜਿਹੇ ਵਿਅਕਤੀ ਨੂੰ ਤਾਂ ਵਾਹਿਗੁਰੂ ਨਹੀਂ ਮੰਨਿਆ ਜਾ ਸਕਦਾ। ਮੈਂ ਤਾਂ ਉਸ ਨੂੰ ਵਾਹਿਗੁਰੂ ਨਹੀਂ ਮੰਨਦਾ ਜੋ ਖ਼ਿਆਲ ਵਿਚ ਆ ਸਕੇ ਤੇ ਲੋਕੀਂ ਉਸ ਨੂੰ ਵਾਹਿਗੁਰੂ ਨਹੀਂ ਮੰਨਦੇ ਜੋ ਖ਼ਿਆਲ ਵਿਚ ਨਾ ਆ ਸਕੇ। ਅਸਲ ਗੱਲ ਇਹ ਹੈ ਕਿ ਵਾਹਿਗੁਰੂ ਤੋਂ ਇਨਕਾਰ ਕਰਨਾ ਤਾਂ ਮਹਾਂ ਮੂਰਖਤਾ ਹੈ ਤੇ ਮੈਂ ਇਹ ਸਮਝਦਾ ਹਾਂ ਕਿ ਨਾਸਤਕ ਅਖਵਾਉਣ ਵਾਲੇ ਭੀ ਦਿਲੋਂ ਵਾਹਿਗੁਰੂ ਤੋਂ ਇਨਕਾਰ ਨਹੀਂ ਕਰਦੇ। ਬੇਅੰਤ, ਬੇਸਮਝ, ਸਰਣਗਯ ਵਿਅਕਤੀ ਤੋਂ ਤਾਂ ਇਨਕਾਰ ਨਹੀਂ ਹੋ ਸਕਦਾ, ਉਸ ਦੇ ਸਰੂਪ ਵਿਚ ਫ਼ਰਕ ਪਾਇਆ ਜਾ ਸਕਦਾ ਹੈ। ਜੋ ਲੋਕੀ ਆਪਣੇ ਆਪ ਨੂੰ ਨਾਸਤਕ ਕਹਿੰਦੇ ਹਨ, ਉਨ੍ਹਾਂ ਵਿਚ ਭੀ ਕਈ ਵੇਰਾਂ ਭਲੇ ਆਦਮੀ ਭੀ ਹੁੰਦੇ ਹਨ। ਉਨ੍ਹਾਂ ਭਲੇ ਆਦਮੀਆਂ ਦਾ ਇਨਕਾਰ ਤਾਂ ਆਸਤਕ ਅਖਵਾਉਣ ਵਾਲਿਆਂ ਦੀਆਂ ਵਾਹਿਗੁਰੂ ਦੇ ਨਾਮ ਦੇ ਪਰਦੇ ਹੇਠਾਂ ਕੀਤੀਆਂ ਜਾ ਰਹੀਆਂ ਕਰਤੂਤਾਂ ਦੇ ਵਿਰੁੱਧ ਰੋਸ (Protest) ਹੈ। ਵਾਹਿਗੁਰੂ ਦੀ ਹਸਤੀ ਜਾਂ ਬੇਅੰਤ, ਬਾਸਮਝ ਸ਼ਕਤੀ ਦੀ ਹਸਤੀ ਤੋਂ ਇਨਕਾਰ ਕਰਨਾ ਆਪਣੀ ਥੋੜ੍ਹੀ ਜੇਹੀ ਸਮਝ ਉੱਤੇ ਭਰੋਸਾ ਕਰਨਾ ਹੈ। ਵਾਹਿਗੁਰੂ ਕੀ ਹੈ ? ਇਸ ਵਿਚ ਮੱਤ ਭੇਦ ਹੋਣਾ ਜ਼ਰੂਰੀ ਹੈ, ਕਿਉਂਕਿ ਵਾਹਿਗੁਰੂ ਤਾਂ ਉਹੋ ਹੈ ਜੋ ਸਾਡੇ ਖ਼ਿਆਲ ਵਿਚ ਨਾ ਆ ਸਕੇ ਤੇ ਅਸੀਂ ਉਹਨੂੰ ਅੰਨ੍ਹਿਆਂ ਵਾਂਗੂੰ ਆਪਣੇ ਸਮਝੇ ਨੁਕਤੇ ਤੋਂ ਹੀ ਬਿਆਨ ਕਰੀਏ। ਕੁਝ ਅੰਨ੍ਹੇ ਹਾਥੀ ਵੇਖਣ ਗਏ। ਕਿਸੇ ਲੱਤ ਨੂੰ ਹੱਥ ਲਾਇਆ, ਕਿਸੇ ਨੇ ਸੁੰਡ ਨੂੰ, ਕਿਸੇ ਨੇ ਪੂਛ ਨੂੰ ਤੇ ਕਿਸੇ ਧੜ ਨੂੰ। ਮੁੜ ਕੇ ਆ ਕੇ ਆਪੋ ਵਿਚ ਗੱਲ ਕਰਨ ਲੱਗੇ ਤਾਂ ਕੋਈ ਕਹੇ ਕਿ ਹਾਥੀ

ਤਾਂ ਥੰਮ ਦਾ ਥੰਮ ਸੀ, ਕੋਈ ਕਹੇ ਕਿ ਉਹ ਤਾਂ ਮੋਟਾ ਸਾਰਾ ਸੱਪ ਸੀ, ਕੋਈ ਕਹੇ ਉਹ ਢੇਰ ਹੀ ਪਿਆ ਹੋਇਆ ਸੀ। ਇਸ ਤਰ੍ਹਾਂ ਜੇੜ੍ਹੇ ਹਿੱਸੇ ਨੂੰ ਕਿਸੇ ਨੇ ਹੱਥ ਲਾਇਆ ਸੀ, ਉਸੇ ਦਾ ਵਰਣਨ ਕਰ ਕੇ ਹਰ ਅੰਨ੍ਹਾ ਸਮਝੇ ਮੈਂ ਹਾਥੀ ਦਾ ਵਰਣਨ ਕਰ ਦਿੱਤਾ ਹੈ। ਆਪਣੀ ਸਮਝ ਦੇ ਅਧਾਰ ਉੱਤੇ ਵਾਹਿਗੁਰੂ ਨੂੰ ਵਰਣਨ ਕਰਨ ਲੱਗਿਆ ਤਾਂ ਸਾਡੇ ਨਾਲ ਭੀ ਇਹੋ ਗੱਲ ਵਰਤਦੀ ਹੈ। ਪਰ ਮੈਂ ਇਹ ਨਹੀਂ ਕਹਿ ਰਿਹਾ ਕਿ ਵਾਹਿਗੁਰੂ ਨੂੰ ਕੋਈ ਜਾਣ ਹੀ ਨਹੀਂ ਸਕਦਾ। ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਵਾਹਿਗੁਰੂ ਨੂੰ ਆਪਣੀ ਸਮਝ ਨਾਲ ਸਮਝ ਨਹੀਂ ਸਕਦਾ ਤੇ ਆਪਣੇ ਖ਼ਿਆਲ ਵਿਚ ਉਸ ਦੀ ਮੂਰਤੀ ਨਹੀਂ ਲਿਆ ਸਕਦਾ। ਮੈਂ ਇਸ ਤੋਂ ਇਨਕਾਰ ਨਹੀਂ ਕਰਦਾ ਹਾਂ ਕਿ ਉੱਤਮ ਮਹਾਤਮਾ ਆਪਣੇ ਅਨੁਭਵ (Intuition) ਨਾਲ ਉਸ ਨੂੰ ਸਮਝ ਲੈਂਦੇ ਹਨ, ਪਰ ਇਸ ਤਰ੍ਹਾਂ ਸਮਝਾਂ ਸਮਝ ਕੇ ਉਹ ਦੂਜੇ ਨੂੰ ਸਮਝਾ ਨਹੀਂ ਸਕਦੇ। ਸਮਝਾ ਤਾਂ ਤਦੇ ਹੀ ਸਕਣ ਜੇ ਵਾਹਿਗੁਰੂ ਦੀ ਕੋਈ ਮਸ਼ਾਬਿਹਤ ਦੇ ਸਕਣ :

ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥

(ਪੰਨਾ ੩੩੪)

ਮੈਨੂੰ ਜੋ ਆਪਣੀ ਸਮਝ ਨਾਲ ਸਮਝ ਆ ਸਕਦੀ ਹੈ ਉਹ ਤਾਂ ਇਤਨੀ ਹੀ ਗੱਲ ਹੈ ਕਿ 'ਮੈਂ ਹਾਂ।' ਮੈਨੂੰ ਕੇਵਲ ਇਤਨਾ ਹੀ ਪੱਕਾ ਨਿਸਚਾ ਹੈ। ਸੰਸਾਰ ਤੇ ਜੋ ਵਸਤੂਆਂ ਮੈਨੂੰ ਨਜ਼ਰ ਆ ਰਹੀਆਂ ਹਨ, ਉਨ੍ਹਾਂ ਦਾ ਮੈਨੂੰ ਪੱਕਾ ਨਿਸਚਾ ਕੋਈ ਨਹੀਂ ਹੈ ਤੇ ਨਾ ਉਨ੍ਹਾਂ ਦੇ ਕਿਸੇ ਸਰੂਪ ਦਾ ਮੈਂ ਪੂਰਾ ਜਾਣੂ ਹਾਂ। ਮੈਂ ਤਾਂ ਕੇਵਲ ਇਤਨੀ ਗੱਲ ਪੱਕੀ ਜਾਣਦਾ ਹਾਂ ਕਿ 'ਮੈਂ ਹਾਂ।" ਮੈਨੂੰ ਬਾਕੀ ਕੋਈ ਪੱਕਾ ਪਤਾ ਨਹੀਂ ਹੈ ਕਿ ਕੋਈ ਹੋਰ ਵਸਤੂ ਕਿਹੜੀ ਸ਼ਕਲ ਵਿਚ ਹੈ। ਦੁਨੀਆਂ ਤੇ ਜੋ ਵਸਤੂਆਂ ਮੈਂ ਵੇਖ ਰਿਹਾ ਹਾਂ, ਇਹ ਸ਼ਾਇਦ ਹੋਣ ਕਿ ਨਾ ਹੀ ਹੋਣ ਤੇ ਮੈਂ ਕੇਵਲ ਆਪਣੇ ਖ਼ਿਆਲ ਨਾਲ ਹੀ ਇਨ੍ਹਾਂ ਨੂੰ ਪੈਦਾ ਕਰ ਰਿਹਾ ਹੋਵਾਂ। ਜਿਸ ਤਰ੍ਹਾਂ ਸੁਪਨੇ ਵਿਚ ਕਈ ਚੀਜ਼ਾਂ ਪੈਦਾ ਕਰ ਲਈਦੀਆਂ ਹਨ, ਜਿਨ੍ਹਾਂ ਦਾ ਸੁਪਨਾ ਖ਼ਤਮ ਹੋਣ ਉੱਤੇ ਨਾਸ ਹੋ ਜਾਂਦਾ ਹੈ। ਮੈਂ ਇਸ ਬਹਿਸ ਵਿਚ ਵਧੇਰੇ ਇਸ ਥਾਂ ਪੈਣ ਦੀ ਲੋੜ ਨਹੀਂ ਸਮਝਦਾ। ਮੈਂ ਤਾਂ ਕੇਵਲ ਇਸ ਵੇਲੇ ਇਤਨਾ ਹੀ ਕਹਿੰਦਾ ਹਾਂ ਕਿ ਮੈਨੂੰ ਇਤਨਾ ਪੱਕਾ ਪਤਾ ਹੈ ਕਿ ਮੈਂ ਵੇਖਦਾ ਹਾਂ, ਸੁਣਦਾ ਹਾਂ, ਮੈਂ ਚਖਦਾ ਹਾਂ, ਮੈਂ ਛੋਹੰਦਾ ਹਾਂ, ਮੈਂ ਸੁੰਘਦਾ ਹਾਂ। ਜੋ ਕੁਝ ਮੈਂ ਵੇਖਦਾ ਸੁਣਦਾ ਹਾਂ ਉਹ ਭਾਵੇਂ ਹੈ ਤੇ ਭਾਵੇਂ ਨਹੀਂ, ਪਰ ਇਸ ਗੱਲ ਦਾ ਤਾਂ ਮੈਨੂੰ ਸਿੱਧਾ ਪਤਾ ਹੈ ਕਿ ਮੇਰੇ ਉੱਤੇ ਇਹ ਅਸਰ ਹੋ ਰਹੇ ਹਨ। ਮੈਨੂੰ ਇਸ ਗੱਲ ਦੇ ਸਬੂਤ ਦੀ ਲੋੜ ਨਹੀਂ ਹੈ ਕਿ ਇਹ ਠੀਕ ਹੈ ਕਿ ਨਹੀਂ ਜੁ ਮੈਂ ਵੇਖਦਾ ਜਾਂ ਸੁਣਦਾ ਹਾਂ। ਇਹ ਤਾਂ ਸਿੱਧਾ ਗਿਆਨ ਮੈਨੂੰ ਹੈ। ਹੋਰ ਗਿਆਨ ਜੋ ਦਲੀਲ ਨਾਲ ਜਾਂ ਕਿਸੇ ਹੋਰ ਵਿੰਗੇ ਤਰੀਕੇ ਨਾਲ ਹੁੰਦੇ ਹਨ, ਉਨ੍ਹਾਂ ਸਬੰਧੀ ਤਾਂ ਬਹਿਸ ਹੋ ਸਕਦੀ ਹੈ, ਪਰ ਜੋ ਸਿੱਧਾ ਗਿਆਨ ਮੈਨੂੰ ਹੈ, ਉਸ ਲਈ ਮੈਨੂੰ ਕਿਸੇ ਹੋਰ ਦਲੀਲ ਜਾਂ ਸਬੂਤ ਦੀ ਲੋੜ ਨਹੀਂ ਹੈ ਤੇ ਸਿੱਧਾ ਗਿਆਨ ਮੈਨੂੰ ਇਤਨਾ ਹੀ ਹੈ ਕਿ ਮੇਰੇ ਵਿਚ ਸੁਣਨ, ਵੇਖਣ ਆਦਿ ਦੀ ਸ਼ਕਤੀ ਹੈ, ਪਰ ਇਸ ਤੋਂ ਵੱਧ ਮੈਨੂੰ

ਪੱਕਾ ਨਿਸਚਾ ਹੋ ਹੀ ਨਹੀਂ ਸਕਦਾ। ਮੈਂ ਹਾਂ, ਪਰ ਮੈਂ ਕੀ ਹਾਂ ਜਾਂ ਮੇਰੇ ਵਿਚ ਇਹ ਗਿਆਨ ਕਿਉਂ ਹੈ ? ਇਸ ਦਾ ਮੈਨੂੰ ਕੋਈ ਪਤਾ ਨਹੀਂ ਹੈ। ਮੈਂ ਹਾਂ, ਪਰ ਪਤਾ ਨਹੀਂ ਕਿ ਮੈਂ ਕੀ ਹਾਂ, ਕਿੱਥੋਂ ਹਾਂ, ਕਿੱਥੇ ਆਇਆ ਹਾਂ, ਕਿੱਧਰ ਜਾ ਰਿਹਾ ਹਾਂ, ਕੀ ਮੇਰਾ ਪ੍ਰਯੋਜਨ ਹੈ। ਇਨ੍ਹਾਂ ਗੱਲਾਂ ਵਿੱਚੋਂ ਕਿਸੇ ਦਾ ਭੀ ਮੈਨੂੰ ਸਿੱਧਾ ਕੋਈ ਗਿਆਨ ਨਹੀਂ ਹੈ। ਇਤਨਾ ਪਤਾ ਹੈ ਕਿ ਮੈਂ ਹਾਂ ਤੇ ਬਿਲਕੁਲ ਬੇਬਸ ਤੇ ਅਣਜਾਣ ਹਾਂ। ਖਬਰੇ ਮੈਂ ਇਸ ਖ਼ਿਆਲ ਤੋਂ ਭਿੰਨ ਹੋਰ ਕੁਝ ਭੀ ਨਾ ਹੋਵਾਂ। ਮੈਨੂੰ ਨਾ ਆਪਣੀ ਹਸ਼ਤੀ ਦਾ ਪਤਾ ਹੈ ਕਿ ਉਹ ਕਿਸ ਤਰ੍ਹਾਂ ਦੀ ਹੈ ਤੇ ਨਾ ਆਪਣੇ ਪ੍ਰਯੋਜਨ ਦਾ ਪਤਾ ਹੈ ਕਿ ਮੈਂ ਕਿਉਂ ਹਾਂ।

ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥
ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥

(ਪੰਨਾ ੬੬੬)

ਜਦ ਮੈਨੂੰ ਇਹ ਭੀ ਗਿਆਨ ਹੈ ਕਿ ਮੈਂ ਆਪਣੇ ਆਪ ਨੂੰ ਪੈਦਾ ਨਹੀਂ ਕੀਤਾ ਤੇ ਮੈਨੂੰ ਆਪਣੀ ਮੁਕੰਮਲ ਬੇਬਸੀ ਦਾ ਪਤਾ ਹੈ ਤੇ ਇਹ ਭੀ ਇਲਮ ਨਹੀਂ ਕਿ ਮੇਰਾ ਪ੍ਰਯੋਜਨ ਕੀ ਹੈ, ਤਾਂ ਮੈਨੂੰ ਸੁਤੇ ਹੀ ਨਿਸਚਾ ਹੁੰਦਾ ਹੈ ਕਿ ਮੇਰੇ ਸਾਜਣ ਵਾਲਾ, ਮੈਨੂੰ ਸਮਝਣ ਵਾਲਾ, ਪ੍ਰਯੋਜਨ ਨੂੰ ਸਮਝਣ ਵਾਲਾ ਕੋਈ ਹੋਰ ਹੈ। ਬਸ ਇਸੇ ਨੂੰ ਮੈਂ ਭਾਲਦਾ ਹਾਂ ਪਰ ਅਕਲ ਨਾਲ ਭਾਲਿਆ ਨਹੀਂ ਜਾ ਸਕਦਾ, ਇਹ ਭੀ ਮੈਨੂੰ ਨਿਸਚਾ ਹੋ ਚੁੱਕਾ ਹੈ। ਅਕਲ ਨਾਲ ਤਾਂ ਮੈਂ ਆਪਣੇ ਆਪ ਨੂੰ ਨਹੀਂ ਸਮਝ ਸਕਿਆ। ਨਾ ਹੀ ਮੈਨੂੰ ਪਤਾ ਹੀ ਹੈ ਕਿ ਮੈਂ ਕੀ ਵਸਤੂ ਹਾਂ ਤੇ ਨਾ ਮੈਨੂੰ ਪਤਾ ਹੈ ਕਿ ਕਿੱਥੇ ਹਾਂ। ਮੈਨੂੰ ਤਾਂ ਇਹ ਭੀ ਨਿਸਚਾ ਨਹੀਂ ਹੈ ਕਿ ਮੈਂ ਇਸ ਸਰੀਰ ਵਿਚ ਹੀ ਕਿਸੇ ਕੋਨੇ ਵਿਚ ਬੈਠਾ ਹਾਂ ਕਿ ਨਹੀਂ, ਜਾਂ ਸਾਰੇ ਸਰੀਰ ਵਿਚ ਖਿੱਲਰਿਆ ਹਾਂ ਕਿ ਨਹੀਂ, ਜਾਂ ਕਿਸੇ ਹੋਰ ਤਰ੍ਹਾਂ ਦੀ ਸ਼ਕਤੀ ਹੈ ਕਿ ਨਹੀਂ। ਹੋ ਸਕਦਾ ਹੈ ਕਿ ਮੈਂ ਆਪ ਹੀ ਸਥਾਨ ਹੱਦ-ਬੰਦੀ ਤੋਂ ਪਰੇ ਹੋਵਾਂ ਜਾਂ ਕਿਧਰੇ ਦੂਰ ਬੈਠਾ ਜਾਂ ਸਰੀਰ ਦੇ ਦੁਆਲੇ-ਦੁਆਲੇ ਲਿਪਟਿਆ ਹੀ ਕਿਸੇ ਸ਼ਕਤੀ ਨਾਲ ਇਸ ਸਰੀਰ ਨੂੰ ਨਚਾਈ ਫਿਰਦਾ ਹੋਵਾਂ ਤੇ ਸਮਝਦਾ ਇਹ ਹੋਵਾਂ ਕਿ ਮੈਂ ਭੀ ਇਸ ਸਰੀਰ ਵਿਚ ਹੀ ਹਾਂ। ਜਦ ਮੈਨੂੰ ਕੁਝ ਭੀ ਪਤਾ ਨਾ ਹੋਵੇ ਤਾਂ ਆਖ਼ਰ ਮੇਰਾ ਪਤਾ ਕਿਸੇ ਨੂੰ ਤਾਂ ਹੋਵੇਗਾ, ਜਿਸ ਨੇ ਮੈਨੂੰ ਇਸ ਹਾਲਤ ਵਿਚ ਪਾਇਆ ਹੋਇਆ ਹੈ। ਮੇਰੀ ਮੁਕੰਮਲ ਬੇਬਸੀ ਕਿਸੇ ਵੱਸ ਰੱਖਣ ਵਾਲੀ ਹਸਤੀ ਦਾ ਸਬੂਤ ਹੈ।

☆ ☆ ☆

# ਨਾਸਤਕਾਂ ਵੱਲੋਂ ਇਤਰਾਜ਼

ਪਰਮਾਤਮਾ ਦੀ ਹਸਤੀ ਦੇ ਵਿਰੁੱਧ ਨਾਸਤਕਾਂ ਵੱਲੋਂ ਅਜੀਬ ਤਰ੍ਹਾਂ ਇਤਰਾਜ਼ ਹੁੰਦੇ ਰਹਿੰਦੇ ਹਨ। ਇਹ ਸਾਰੇ ਇਤਰਾਜ਼ ਇਸ ਬਿਨਾ ਉੱਤੇ ਖੜ੍ਹੇ ਹਨ ਕਿ ਜੋ ਗਿਆਨ ਸਾਨੂੰ ਹੈ ਨਹੀਂ, ਉਹ ਹੈ ਨਹੀਂ। ਉਹ ਸਮਝਦੇ ਹਨ ਕਿ ਜੋ ਗੱਲ ਸਾਡੇ ਇੰਦਰਿਆਂ ਨਾਲ ਪਤਾ ਨਹੀਂ ਲੱਗ ਸਕਦੀ, ਉਹ ਹੈ; ਨਹੀਂ ਤੇ ਜਿਸ ਸ਼ਕਤੀ ਦਾ ਸਾਨੂੰ ਪਤਾ ਨਹੀਂ ਹੈ ਉਹ ਭੀ ਉਨ੍ਹਾਂ ਦੀ ਤਾਂ ਇਕੋ ਦਲੀਲ ਹੈ ਜੋ ਸਾਡੇ ਇਲਮ ਤੋਂ ਪਰੇ ਹੈ, ਉਹ ਕਾਨੂੰਨ ਕੁਦਰਤ ਦੇ ਵਿਰੁੱਧ ਹੈ। ਕੋਈ ਜਾਣੇ ਉਨ੍ਹਾਂ ਕੋਲ ਕਾਨੂੰਨ ਕੁਦਰਤ ਦੀ ਕੋਈ ਕਿਤਾਬ ਬਣੀ ਹੋਈ ਹੈ। ਕੁਦਰਤ ਦੀ ਸ਼ਕਤੀ ਦੀ ਕਿਉਂ ਹੱਦ-ਬੰਦੀ ਕਰ ਦਿੱਤੀ ਜੇ। ਜੋ ਸ਼ਕਤੀ ਸਾਡੇ ਇਲਮ ਤੋਂ ਪਰੇ ਹੈ, ਉਹ ਭੀ ਤਾਂ ਕੁਦਰਤ ਵਿਚ ਹੀ ਹੈ। ਇਹ ਤਾਂ ਠੀਕ ਹੈ ਕਿ ਵਾਹਿਗੁਰੂ ਦੀ ਕੁਦਰਤ ਤੋਂ ਬਾਹਰ ਕੁਝ ਨਹੀਂ, ਪਰ ਉਸ ਦੀ ਕੁਦਰਤ ਵਿਚ ਬੇਅੰਤ ਸ਼ਕਤੀਆਂ ਅਜੇਹੀਆਂ ਹੋ ਸਕਦੀਆਂ ਹਨ, ਜਿਨ੍ਹਾਂ ਦਾ ਨਾ ਆਦਮੀ ਨੂੰ ਪਤਾ ਹੈ ਤੇ ਨਾ ਕਦੀ ਪਤਾ ਹੋਵੇਗਾ।

ਅੱਜ-ਕਲ੍ਹ ਪੱਛਮੀ ਵਿੱਦਿਆ ਦਾ ਊੜਾ ਐੜਾ ਪੜ੍ਹ ਕੇ ਵਿੱਦਵਾਨ ਬਣ ਬੈਠਣ ਵਾਲਿਆਂ ਦਾ ਉਹੋ ਹਾਲ ਹੈ, ਜੋ ਉਸ ਚੂਹੇ ਦਾ ਸੀ, ਜਿਸ ਨੂੰ ਸੁੰਢ ਦੀ ਗੰਢੀ ਮਿਲ ਗਈ ਤੇ ਪਨਸਾਰੀ ਬਣ ਬੈਠਾ। ਇਸ ਤਰ੍ਹਾਂ ਸੁੰਢ ਦੀ ਗੰਢੀ ਵਾਲੇ ਪਨਸਾਰੀ ਨੂੰ ਜੇ ਕੋਈ ਕਹੇ ਕਿ ਮਰਨ ਮਗਰੋਂ ਆਤਮਾ ਰਹਿੰਦੀ ਹੈ, ਤਾਂ ਉਹ ਕਹਿੰਦਾ ਹੈ ਕਿ ਵਾਧੂ ਗੱਲ ਹੈ। ਜੇ ਆਤਮਾ ਹੈ ਤਾਂ ਨਜ਼ਰ ਕਿਉਂ ਨਹੀਂ ਆਉਂਦੀ ? ਜੇ ਕੋਈ ਕਹੇ ਕਿ ਅਰਦਾਸ ਦਾ ਅਸਰ ਹੁੰਦਾ ਹੈ, ਤਾਂ ਉਹ ਤਰਕਾਂ ਕਰਦਾ ਹੈ। ਜੇ ਕੋਈ ਕਹੇ ਕਿ ਮੰਤਰ ਨਾਲ ਫਲਾਣਾ ਦੁੱਖ ਹੱਟ ਜਾਂਦਾ ਹੈ, ਤਾਂ ਉਹ ਹੱਸ ਛਡਦਾ ਹੈ। ਜੇ ਕੋਈ ਕਹੇ ਕਿ ਵਾਹਿਗੁਰੂ ਹੈ, ਤਾਂ ਉਹ ਜ਼ਵਾਬ ਦੇਂਦਾ ਹੈ ਕਿ ਜੇ ਹੈ ਤਾਂ ਮੇਰੀ ਆਹ ਲੱਤ ਚੁੱਕ ਕੇ ਤਾਂ ਵਿਖਾਏ। ਜੇ ਕੋਈ ਕਹੇ ਕਿ ਫ਼ਲਾਂ ਮਹਾਤਮਾ ਨੇ ਪਹਿਲਾਂ ਹੀ ਵਾਪਰਨ ਵਾਲੇ ਹਾਲਤ ਦੱਸ ਦਿੱਤੇ ਸਨ ਤਾਂ ਉਹ ਇਸ ਨੂੰ ਪਖੰਡ ਕਹਿੰਦਾ ਹੈ। ਇਹ ਸੁੰਢ ਦੀ ਗੰਢੀ ਵਾਲੇ ਵਿਦਵਾਨ ਹਰ ਇਕ ਮਹਾਤਮਾ, ਹਰ ਇਕ ਪੈਗੰਬਰ, ਹਰ ਇਕ ਗੁਰੂ, ਹਰ ਇਕ ਅਵਤਾਰ ਨੂੰ ਪਖੰਡੀ ਸਮਝਦੇ ਹਨ। ਮੈਂ ਤਾਂ ਇਨ੍ਹਾਂ ਨੂੰ ਮਹਾਂ ਮੂਰਖ ਸਮਝਦਾ ਹਾਂ। ਕਈ ਸ਼ਕਤੀਆਂ ਕੁਦਰਤ ਵਿਚ ਹਨ, ਜਿਨ੍ਹਾਂ ਨੂੰ ਉਹ ਪਤਾ ਨਾ ਹੋਣ ਕਰ ਕੇ ਕੁਦਰਤ ਵਿਰੁੱਧ ਕਹਿ ਛੱਡਦੇ ਹਨ ਤੇ ਇਹੋ ਮੰਗਦੇ ਹਨ ਕਿ ਕੋਈ ਸਾਨੂੰ ਵਿਖਾਲੇ। ਜੇ ਅਜੇਹੀ ਸ਼ਕਤੀ ਕਿਸੇ ਨੇ ਵੇਖੀ ਹੋਵੇ ਜਾਂ ਵਿਖਾ ਦੇਵੇ ਤਾਂ ਉਸ ਨੂੰ ਉਹ ਝੂਠਾ ਜਾਂ ਪਖੰਡੀ ਕਹਿ ਦੇਂਦੇ ਹਨ। ਜੇ ਕਰ ਅਜਿਹੇ ਲੋਕਾਂ ਵਿਚ ਕੋਈ ਅਜਿਹਾ ਹੈ, ਜੋ ਭਲੇ ਮਾਣਸਾਂ ਵਾਂਗੂੰ ਸੱਚ ਝੂਠ ਨੂੰ ਨਿਤਾਰਨ ਨੂੰ ਤਿਆਰ

ਹੋਵੇ ਤਾਂ ਮੈਂ ਆਪਣੀ ਅੱਖੀ ਵੇਖੀਆਂ ਅਜਿਹੀਆਂ ਮਿਸਾਲਾਂ ਦੇ ਸਕਦਾ ਹਾਂ, ਜੋ ਕਿਸੇ ਗੁਪਤ ਸ਼ਕਤੀ ਦਾ ਪੂਰਾ ਸਬੂਤ ਹਨ, ਪਰ ਜਦ ਇਹੋ ਜਿਹੀ ਕੋਈ ਮਿਸਾਲ ਉਨ੍ਹਾਂ ਨੂੰ ਮੰਨਣੀ ਹੀ ਪਏ, ਤਾਂ ਉਨ੍ਹਾਂ ਨਵੇਂ ਨਾਮ Hypnotism Clainovoyance ਆਦਿਕ ਕੱਢੇ ਹੋਏ ਹੀ ਹਨ। ਇਸ ਤਰ੍ਹਾਂ ਕਿਸੇ ਸ਼ਕਤੀ ਦੀ ਕਿਸੇ ਸ਼ਕਲ ਦਾ ਨਾਮ ਲੈ ਕੇ ਇਹ ਸੁੰਢ ਦੀ ਗੰਢੀ ਦੇ ਵਪਾਰੀ ਸਮਝਦੇ ਹਨ ਕਿ ਉਨ੍ਹਾਂ ਨੇ ਬਸ ਭੇਦ ਪਾ ਲਿਆ ਹੈ। ਸੰਨ ੧੯੨੭ ਵਿਚ ਮੈਨੂੰ ਖਾਲਸਾ ਕਾਲਜ ਵਿਚ ਠੂਹਾਂ ਲੜ ਗਿਆ। ਬਹੁਤ ਸਖ਼ਤ ਦਰਦ ਸੀ, ਉੱਥੇ ਦੇ ਮੌਲਵੀ ਨੇ ਮੰਤਰ ਮਾਰਿਆ। ਝੱਟ-ਪੱਟ ਆਰਾਮ ਹੋ ਗਿਆ। ਇਹ ਕੀ ਗੱਲ ਸੀ ? ਇਸ ਗੱਲ ਤੋਂ ਸਾਡੇ ਵੱਡੇ ਪਨਸਾਰੀ ਇਨਕਾਰ ਤਾਂ ਨਹੀਂ ਕਰਨਗੇ ਕਿਉਂਕਿ ਇਹ ਬਹੁਤ ਆਮ ਹੈ, ਪਰ ਇਹ ਕਹਿ ਦੇਣਗੇ ਕਿ ਇਹ ਸ੍ਵੈ-ਹਿਪਨੋਟਿਜ਼ਮ (Self-Hypnotism) ਹੈ। ਕੀ ਇਹ ਨਾਮ ਰੱਖਣ ਨਾਲ ਗੁਪਤ ਸ਼ਕਤੀ ਨਹੀਂ ਰਹੀ ? ਮੈਂ ਇਕ ਸੱਜਣ ਨੂੰ ਜਾਣਦਾ ਹਾਂ ਜੋ ਕੋਈ ਮਹਾਤਮਾ ਨਹੀਂ ਹੈ, ਮਾਮੂਲੀ ਬੰਦਾ ਹੈ, ਪਰ ਉਹਨੂੰ ਕਦੀ-ਕਦੀ ਹੋਣ ਵਾਲੀ ਗੱਲ ਦਾ ਅਚਣਚੇਤ ਗਿਆਨ ਹੋ ਜਾਂਦਾ ਹੈ। ਉਹ ਜੀਉਂਦਾ ਹੈ, ਜਿਸ ਕਰ ਕੇ ਮੈਂ ਉਸ ਦਾ ਨਾਮ ਨਹੀਂ ਲਿਖਦਾ। ਲਾਹੌਰ ਦੇ ਮਸ਼ਹੂਰ ਲਾਲਾ ਹਰਕਿਸ਼ਨ ਲਾਲ ਕੋਈ ਮਹਾਤਮਾ ਨਹੀਂ ਸਨ, ਪਰ ਜਦ ਉਹ ਵਲੈਤ ਪੜ੍ਹ ਦੇ ਸਨ ਤਾਂ ਉਨ੍ਹਾਂ ਵਿਚ ਅਚਣਚੇਤ ਇਹ ਸ਼ਕਤੀ ਹੋ ਗਈ ਕਿ ਜੋ ਚਿੱਠੀ ਕਿਸੇ ਨੂੰ ਆਵੇ, ਉਹ ਬਿਨਾਂ ਲਿਫ਼ਾਫ਼ਾ ਖੋਲ੍ਹੇ ਦੇ ਹੀ ਪੜ੍ਹ ਲੈਂਦੇ ਸਨ। ਕੁਝ ਦਿਨ ਇਹ ਸ਼ਕਤੀ ਉਨ੍ਹਾਂ ਵਿਚ ਰਹੀ ਤੇ ਫਿਰ ਹਟ ਗਈ। ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਨਾ ਤਾਂ ਉਨ੍ਹਾਂ ਨੂੰ ਇਹ ਸ਼ਕਤੀ ਪੈਦਾ ਹੋਣ ਦਾ ਕੋਈ ਕਾਰਨ ਪਤਾ ਸੀ ਤੇ ਨਾ ਇਸ ਦੇ ਹਟਣ ਦਾ। ਇਹੋ ਜਿਹੀਆਂ ਮਾਮੂਲੀ ਸ਼ਕਤੀਆਂ ਤਾਂ ਕਦੀ-ਕਦੀ ਮਾਮੂਲੀ ਆਦਮੀਆਂ ਭੀ ਵਿਚ ਪੈਦਾ ਹੁੰਦੀਆਂ ਹਨ, ਮਹਾਤਮਾ ਦੀ ਤਾਂ ਗੱਲ ਹੀ ਛੱਡੋ। ਹੁਣ ਜੋ ਇਨ੍ਹਾਂ ਮਿਸਾਲਾਂ ਨੂੰ ਕੋਈ ਝੂਠ ਕਹਿ ਕੇ ਛੱਡ ਦੇਵੇ ਤਾਂ ਦੱਸੋ ਉਸ ਨੂੰ ਨਿਸ਼ਚਾ ਕਰਾਉਣ ਦਾ ਕੋਈ ਢੰਗ ਬਾਕੀ ਹੈ ? ਜੇ ਇਨ੍ਹਾਂ ਨੂੰ ਸੱਚ ਮੰਨ ਕੇ ਕੋਈ ਇਸ ਤਰ੍ਹਾਂ ਦੀ ਸ਼ਕਤੀ ਦਾ ਨਾਮ ਰੱਖ ਕੇ 'ਕਾਨੂੰਨ ਕੁਦਰਤ' ਵਿਚ ਲੈ ਆਵੇ ਤਾਂ ਉਸ ਨੂੰ ਤਾਂ ਮੈਂ ਇਹ ਹੀ ਕਹਾਂਗਾ ਕਿ ਬੇਸ਼ਕ 'ਕਾਨੂੰਨ ਕੁਦਰਤ' ਬੇਹੱਦ ਚੀਜ਼ ਹੈ ਤੇ ਉਸ ਵਿਚ ਬੇਹੱਦ ਸ਼ਕਤੀਆਂ ਹਨ। ਫਿਰ ਤਾਂ ਮੇਰਾ ਨੁਕਤਾ ਸਬੂਤ ਹੋ ਗਿਆ।

ਜੇ ਸਭ ਆਦਮੀ ਅੰਨ੍ਹੇ ਹੀ ਹੁੰਦੇ ਤਾਂ ਉਨ੍ਹਾਂ ਨੇ ਓਹੋ ਦੁਨੀਆਂ ਮੰਨਣੀ ਸੀ, ਜੋ ਬਾਕੀ ਚਾਰ ਇੰਦਰੀਆਂ ਨਾਲ ਪ੍ਰਗਟ ਹੋਈ ਸੀ। ਸੂਰਜ, ਚੰਨ, ਤਾਰੇ ਤੇ ਹੋਰ ਇਸ ਤਰ੍ਹਾਂ ਦੀਆਂ ਵਸਤੂਆਂ ਨੂੰ ਉਨ੍ਹਾਂ ਨੇ ਮੰਨਣਾ ਹੀ ਨਹੀਂ ਸੀ। ਜੇ ਕਰ ਕੋਈ ਇਕ ਅੱਖਾਂ ਵਾਲਾ ਆ ਜਾਂਦਾ ਤੇ ਉਹ ਸੂਰਜ, ਚੰਨ, ਤਾਰਿਆਂ ਆਦਿ ਦਾ ਜ਼ਿਕਰ ਕਰਦਾ ਤਾਂ ਸਾਰੇ ਉਸ ਨੂੰ ਝੂਠਾ, ਪਖੰਡੀ ਆਦਿਕ ਨਾਮਾਂ ਨਾਲ ਯਾਦ ਕਰਦੇ ਤੇ ਜੇ ਉਹ ਸੁਜਾਖਾ ਇਹ ਕਹਿੰਦਾ ਕਿ ਇੱਥੋਂ ਮੀਲ ਉੱਤੇ ਬੋਹੜ ਦਾ ਦਰਖ਼ਤ ਹੈ, ਚਲੋ ਉਸ ਦੀ ਛਾਂ ਹੇਠ ਬੈਠੀਏ ਤਾਂ ਇਹ ਅੰਨ੍ਹੇ ਇਸ ਵਿਚ ਚਲਾਕੀ ਸਮਝਦੇ ਤੇ ਜੇ ਦੂਰੋਂ

ਆਉਂਦੇ ਜਾਂਦੇ ਆਦਮੀਆਂ, ਜਾਨਵਰਾਂ ਤੇ ਪਿੰਦ੍ਰਿਆਂ ਦੀ ਉਹ ਖ਼ਬਰ ਦੇਂਦਾ ਤਾਂ ਉਸ ਨੂੰ ਝੂਠਾ ਮੰਨਦੇ। ਜੇ ਕਰ ਆਪਣੇ ਕਥਨ ਨੂੰ ਸਾਬਤ ਕਰਨ ਲਈ ਅੰਨ੍ਹਿਆਂ ਨੂੰ ਉਹ ਕਹਿੰਦਾ ਕਿ ਤੁਸੀਂ ਲੁਕ ਵੇਖੋ ਤੇ ਉਹ ਲੁਕਦੇ ਤੇ ਉਹ ਲੱਭ ਲੈਂਦਾ ਤਾਂ ਉਸ ਸੁਜਾਖੇ ਦੀ ਸਚਾਈ ਤੋਂ ਇਨਕਾਰ ਕਰਨ ਦਾ ਕੋਈ ਰਾਹ ਨਾ ਲੱਭਣ ਉੱਤੇ ਉਸ ਨੂੰ ਜਾਦੂਗਰ ਆਖ ਕੇ ਕੁੱਟ ਕਢਦੇ ਤੇ ਕਹਿੰਦੇ ਕਿ ਜੇ ਇਸ ਵਿਚ ਇਤਨੀ ਸ਼ਕਤੀ ਸੀ ਤਾਂ ਕਿਉਂ ਉਹ ਆਪਣੇ ਆਪ ਨੂੰ ਬਚਾ ਨਾ ਸਕਿਆ। ਇਹੋ ਹਾਲਤ ਉਸ ਆਦਮੀ ਨਾਲ ਹੁੰਦੀ ਹੈ, ਜਿਸ ਕੋਲ ਪੰਜਾਂ ਇੰਦਰਿਆਂ ਤੋਂ ਵੱਧ ਕੋਈ ਸ਼ਕਤੀ ਹੈ, ਜਿਸ ਨੂੰ ਛੇਵਾਂ ਇੰਦਰਾ ਕਹਿ ਵੇਖੋ। ਜੇ ਕਰ ਕਿਸੇ ਕੋਲ ਅਜਿਹਾ ਇੰਦਰਾ ਹੋਵੇ, ਜਿਸ ਨਾਲ ਉਹ ਕੰਧ ਵਿੱਚੋਂ ਵੇਖ ਸਕੇ, ਤਾਂ ਸੁੰਢ ਦੀ ਗੰਢੀ ਵਾਲੇ ਪਨਸਾਰੀ ਤਾਂ ਉਸ ਨੂੰ ਫ਼ਰੇਬੀ ਹੀ ਸਮਝਣ ਤੇ ਜੇ ਕਰ ਉਹ ਆਪਣੇ ਕਥਨ ਦਾ ਪੂਰਾ ਸਬੂਤ ਦੇ ਦੇਵੇ ਤਾਂ ਜਾਂ ਉਸ ਨੂੰ ਜਾਦੂਗਰ ਕਹਿ ਕੇ ਜੀਉਂਦਾ ਸਾੜ ਸੁਟਣ (ਜਿਸ ਤਰ੍ਹਾਂ Joan of Arc ਨੂੰ ਅੰਗ੍ਰੇਜ਼ਾਂ ਨੇ ਸਾੜਿਆ ਸੀ) ਜਾਂ ਉਸ ਦੀ ਇਸ ਸ਼ਕਤੀ ਦਾ ਕੋਈ ਨਾਮ ਰੱਖ ਕੇ ਤਸੱਲੀ ਕਰ ਬੈਠਣ ਕਿ ਬਸ ਭੇਦ ਪਾ ਲਿਆ ਹੈ। ਮੈਂ ਤਾਂ ਇਹ ਕਹਾਂਗਾ ਕਿ ਸਾਨੂੰ ਤਾਂ ਆਪਣੀਆਂ ਪ੍ਰਗਟ ਸ਼ਕਤੀਆਂ ਦਾ ਕੋਈ ਭੇਦ ਨਹੀਂ ਲੱਭਦਾ ਤੇ ਤੁਸੀਂ ਗੁਪਤ ਸ਼ਕਤੀਆਂ ਦਾ ਭੇਦ ਜ਼ਬਾਨ ਨਾਲ ਹੀ ਪਾ ਲੈਂਦੇ ਹੋ। ਵਾਹ, ਇਹ ਮੂਰਖਤਾ ਭੀ ਬੜੀ ਸ਼ਕਤੀ ਹੈ।

ਜੋ ਵਾਹਿਗੁਰੂ ਨੂੰ 'ਲੱਤ ਚੁੱਕਣ' ਲਈ ਵੰਗਾਰਦੇ ਹਨ, ਉਹ ਪਹਿਲਾਂ ਹੀ ਇਹ ਸਮਝੀ ਬੈਠੇ ਹਨ ਕਿ ਵਾਹਿਗੁਰੂ ਤਦ ਹੀ ਹੈ ਜੇ ਉਹ ਸਾਡੇ ਵਰਗਾ ਗੁਸੈਲ ਭੀ ਹੋਵੇ ਤੇ ਜੇ ਕੋਈ ਕਮਜ਼ੋਰ ਚੈਲੰਜ ਕਰੇ ਤਾਂ ਉਸ ਦੇ ਗਲ ਪੈ ਜਾਵੇ। ਵਾਹਿਗੁਰੂ ਬੇਅੰਤ ਹੈ ਤੇ ਆਦਮੀ ਵਾਲੇ ਸਾਰੇ ਵਿਸ਼ਿਆ ਤੋਂ ਪਾਕ ਹੈ, ਪਰ ਤੁਸੀਂ ਤਾਂ ਤਦ ਹੀ ਮੰਨੋ, ਜੇ ਉਹ ਤੁਹਾਡੇ ਵਰਗਾ ਹੰਕਾਰੀ ਭੀ ਹੋਵੇ ਤੇ ਆਪਣੀ ਸ਼ਕਤੀ ਪ੍ਰਗਟ ਕਰਨ ਦਾ ਉਸ ਨੂੰ ਬੜਾ ਫ਼ਿਕਰ ਪਿਆ ਹੋਵੇ। ਜੋ ਵਾਹਿਗੁਰੂ ਇਸ ਤਰ੍ਹਾਂ ਲੱਤ ਚੁੱਕਣ ਆ ਪਵੇ, ਮੈਂ ਤਾਂ ਉਸ ਨੂੰ ਵਾਹਿਗੁਰੂ ਕੋਈ ਨਾ ਮੰਨਾਂ, ਕਿਉਂਕਿ ਉਹ ਵਿਸ਼ਿਆਂ ਤੋਂ ਪਵਿੱਤਰ ਨਹੀਂ ਹੈ ਤੇ ਬੇਅੰਤ ਨਹੀਂ ਹੈ। ਇਹ ਤਾਂ ਹੋ ਸਕਦਾ ਹੈ ਕਿ ਵਾਹਿਗੁਰੂ ਦੀ ਸ਼ਕਤੀ ਦਾ ਕੋਈ ਕਿਣਕਾ, ਕੋਈ ਸ਼ਕਲ ਧਾਰਨ ਕਰ ਕੇ ਕੋਈ ਕੰਮ ਕਰੇ, ਪਰ ਬੇਅੰਤ ਵਾਹਿਗੁਰੂ ਤਾਂ ਸਭ ਪਾਸੇ ਸਪਸ਼ਟ ਨਜ਼ਰ ਆ ਰਿਹਾ ਹੈ ਤੇ ਜੋ ਕੋਈ ਸਰੂਪ ਸਾਡੇ ਸਾਹਮਣੇ ਆਵੇ ਤੇ ਆਪਣੇ ਆਪ ਨੂੰ ਵਾਹਿਗੁਰੂ ਕਹੇ ਤਾਂ ਮੈਂ ਵੱਧ ਤੋਂ ਵੱਧ ਉਸ ਨੂੰ ਉਸ ਵਾਹਿਗੁਰੂ ਦੀ ਸ਼ਕਤੀ ਦਾ ਚਮਤਕਾਰ ਹੀ ਸਮਝਾਂਗਾ, ਬੇਅੰਤ ਤੇ ਅਰੂਪ ਵਾਹਿਗੁਰੂ ਨਹੀਂ ਸਮਝ ਸਕਦਾ। ਪਰ ਕੀ ਫਿਰ ਤੁਸੀਂ ਉਸ ਨੂੰ ਵਾਹਿਗੁਰੂ ਮੰਨ ਲਵੋਗੇ ਕਿ ਉਸ ਸ਼ਕਤੀ ਦਾ ਕੋਈ ਹੋਰ ਨਾਮ ਰੱਖ ਕੇ ਕੋਈ ਹੋਰ ਢੁੱਚਰ ਕੱਢ ਮਾਰੋਗੇ?

ਵਾਹਿਗੁਰੂ ਨੂੰ ਕੋਈ ਲੋੜ ਨਹੀਂ ਪਈ ਕਿ ਤੁਹਾਡੀ ਦਾਦ ਲੈਣ ਲਈ ਜਾਦੂਗਰ ਬਣਦਾ ਫਿਰੇ। ਫਿਰ ਇਹ ਭੀ ਤਾਂ ਸੋਚੋ ਕਿ ਉਹ ਸਰਬ-ਸ਼ਕਤੀਮਾਨ ਹੈ ਤੇ ਤੁਸੀਂ ਚੈਲੰਜ ਕਰਨ ਵਾਲੇ ਇਕ ਕੀੜੀ ਭੀ ਨਹੀਂ, ਤਾਂ ਜੇ ਉਹ ਤੁਹਾਡੇ ਗਲ ਆ ਪਵੇ

ਤਾਂ ਉਹ ਕਿਤਨਾ ਹੋਛਾ ਹੋਇਆ ? ਇਕ ਤਿੰਨ ਸਾਲ ਦਾ ਬੱਚਾ ਜੇ ਆਪਣੇ ਤੀਹ ਸਾਲ ਦੇ ਪਿਤਾ ਨੂੰ ਚੈਲੰਜ ਕਰੇ, ਜਿਸ ਤਰ੍ਹਾਂ ਕਿ ਬੱਚੇ ਕਰਦੇ ਹਨ, ਤਾਂ ਕੀ ਉਸ ਦਾ ਪਿਤਾ ਉਸ ਦੇ ਗਲ ਪੈ ਜਾਵੇਗਾ ਕਿ ਹੱਸ ਕੇ ਉਸ ਨਾਲ ਟਿਚਕਰ ਹੀ ਕਰੇਗਾ ? ਇਹੋ ਜੇਹੀਆਂ ਹੋਛੀਆਂ ਗੱਲਾਂ ਕਰ ਕੇ ਵਾਹਿਗੁਰੂ ਦੀਆਂ ਬੇਅੰਤ ਸ਼ਕਤੀਆਂ ਤੋਂ ਇਨਕਾਰ ਕਰਨ ਵਾਲੇ ਆਪਣੇ ਆਪ ਨੂੰ ਅਕਲਮੰਦ ਨਹੀਂ ਕਹਿ ਸਕਦੇ ।

ਵਾਹਿਗੁਰੂ ਬੇਅੰਤ ਹੈ :

ਏਵਡੁ ਊਚਾ ਹੋਵੈ ਕੋਈ ॥ ਤਿਸੁ ਊਚੇ ਕਉ ਜਾਣੈ ਸੋਇ ॥

(ਪੰਨਾ ੫)

ਉਸ ਨੂੰ ਤਾਂ ਕੋਈ ਉਹੀ ਸਮਝੇ ਜੋ ਉਸ ਜੇਡਾ ਹੀ ਹੋਵੇ । ਜੇ ਉਹ ਸਾਡੀਆਂ ਦਲੀਲਾਂ ਜਾਂ ਸਾਡੀਆਂ ਇੰਦਰਿਆਂ ਦੀਆਂ ਸ਼ਕਤੀਆਂ ਦੀ ਹੱਦ-ਬੰਦੀ ਵਿਚ ਆ ਗਿਆ ਤਾਂ ਉਹ ਬੇਅੰਤ ਹੀ ਕੀ ਹੋਇਆ । ਪਰ ਇਹ ਭਾਵ ਨਾ ਸਮਝਣਾ ਕਿ ਜੇ ਅਸੀਂ ਉਸ ਨੂੰ ਸਮਝ ਨਹੀਂ ਸਕਦੇ ਤਾਂ ਉਸ ਦੀ ਕਿਰਪਾ ਦੇ ਪਾਤਰ ਭੀ ਨਹੀਂ ਬਣ ਸਕਦੇ।

✡ ✡ ✡

# ਭਗਤੀ

ਇਕ ਵੇਰਾਂ ਕੁਝ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਿ ਮਹਾਰਾਜ ਅਸੀਂ ਪਾਠ ਨੇਮ ਨਾਲ ਰੋਜ਼ ਕਰਦੇ ਹਾਂ ਪਰ ਸਾਨੂੰ ਵਾਹਿਗੁਰੂ ਦੇ ਦਰਸ਼ਨ ਨਹੀਂ ਹੋਏ ਤੇ ਨਾ ਹੀ ਮਨ ਵਿਚ ਕੋਈ ਅਜਿਹਾ ਫ਼ਰਕ ਪਿਆ ਜਾਪਦਾ ਹੈ, ਜਿਸ ਤੋਂ ਆਸ ਪਵੇ ਕਿ ਅਸੀਂ ਵਾਹਿਗੁਰੂ ਦੇ ਨੇੜੇ ਹੋ ਰਹੇ ਹਾਂ। ਗੁਰੂ ਸਾਹਿਬ ਨੇ ਕਿਹਾ ਕਿ ਤੁਹਾਡਾ ਜਵਾਬ ਕਲ੍ਹ ਦੇਵਾਂਗੇ। ਅਗਲੇ ਦਿਨ ਗੁਰੂ ਸਾਹਿਬ ਨੇ ਭੰਗ ਘੁਟਵਾਈ ਤੇ ਉਨ੍ਹਾਂ ਸਿੱਖਾਂ ਨੂੰ ਗੁਰੂ ਸਾਹਿਬ ਨੇ ਸੱਦ ਕੇ ਕਿਹਾ ਕਿ ਇਸ ਭੰਗ ਦੀਆਂ ਚੁਲੀਆਂ ਕਰ ਸੁੱਟੋ। ਉਨ੍ਹਾਂ ਇਸੇ ਤਰ੍ਹਾਂ ਕੀਤਾ। ਜਦ ਉਹ ਚੁਲੀਆਂ ਕਰ ਚੁੱਕੇ ਤਾਂ ਗੁਰੂ ਸਾਹਿਬ ਨੇ ਪੁੱਛਿਆ ਕਿ ਕਿਉਂ ਭਾਈ ਸਾਹਿਬ, ਨਸ਼ਾ ਤਾਂ ਖ਼ੂਬ ਆਇਆ ਹੋਣਾ ਹੈ। ਸਿੱਖਾਂ ਨੇ ਜਵਾਬ ਦਿੱਤਾ ਕਿ ਮਹਾਰਾਜ ਨਸ਼ਾ ਕਾਹਦਾ ਆਵਣਾ ਸੀ। ਅਸਾਂ ਤਾਂ ਚੁਲੀਆਂ ਕੀਤੀਆਂ ਹਨ ਅੰਦਰ ਤਾਂ ਲੰਘਾਈ ਹੀ ਨਹੀਂ। ਗੁਰੂ ਸਾਹਿਬ ਨੇ ਕਿਹਾ ਫਿਰ ਭਾਈ ਸਾਹਿਬ ਜੇ ਤੁਸੀਂ ਬਾਣੀ ਦੀਆਂ ਭੀ ਚੁਲੀਆਂ ਕਰ ਸੁੱਟੋ ਤਾਂ ਬਾਣੀ ਦਾ ਨਸ਼ਾ ਕੀ ਆਵੇ। ਤੁਸੀਂ ਬਾਣੀ ਅੰਦਰ ਤਾਂ ਜਾਣ ਹੀ ਨਹੀਂ ਦਿੰਦੇ ਤੇ ਫਿਰ ਉਸ ਦਾ ਅਸਰ ਕੀ ਹੋਵੇ ?

ਬਸ ਜੋ ਸੱਜਣ ਨਿਰਾ 'ਵਾਹਿਗੁਰੂ ਵਾਹਿਗੁਰੂ' ਜ਼ਬਾਨ ਨਾਲ ਹੀ ਕਹਿੰਦੇ ਹਨ ਜਾਂ ਬਾਣੀ ਪੜ੍ਹ ਛਡਦੇ ਹਨ, ਉਹ ਇਹ ਨਾ ਸਮਝਣ ਕਿ ਅਸੀਂ ਭਜਨ ਕਰ ਰਹੇ ਹਾਂ। ਭਜਨ ਕਰਨਾ ਵਾਹਿਗੁਰੂ ਨੂੰ ਯਾਦ ਕਰਨ ਦਾ ਨਾਮ ਹੈ ਨਾ ਕਿ ਉਸ ਦਾ ਨਾਮ ਲੈ ਛੱਡਣ ਦਾ। ਕੋਈ ਇਕ ਲਫ਼ਜ਼ ਵਿਚ ਅਜਿਹਾ ਜਾਦੂ ਨਹੀਂ ਹੈ ਕਿ ਸਾਨੂੰ ਠੀਕ ਰਾਹੇ ਪਾ ਦੇਵੇ। ਜੇ ਸ਼ਕਤੀ ਹੈ, ਉਹ ਤਾਂ ਆਪਣੇ ਮਨ ਨੂੰ ਵਾਹਿਗੁਰੂ ਦੀ ਸ਼ਰਧਾ ਤੇ ਪ੍ਰੇਮ ਵਿਚ ਡੋਬ ਦੇਣ ਵਿਚ ਹੀ ਹੈ। ਕਹਿੰਦੇ ਹਨ ਕਿ ਇਕ ਅਯਾਲੀ ਬੱਕਰੀਆਂ ਭੇਡਾਂ ਚਰਾ ਰਿਹਾ ਸੀ। ਉੱਧਰੋਂ ਕੋਈ ਜੋਗੀ ਲੰਘਿਆ ਤੇ ਉਸ ਨੇ ਅਯਾਲੀ ਕੋਲੋਂ ਪਾਣੀ ਮੰਗਿਆ। ਅਯਾਲੀ ਨੇ ਬੱਕਰੀ ਦਾ ਦੁੱਧ ਚੋ ਕੇ ਜੋਗੀ ਨੂੰ ਲੱਸੀ ਬਣਾ ਕੇ ਪਿਲਾਈ। ਜੋਗੀ ਨੇ ਪ੍ਰਸੰਨ ਹੋ ਕੇ ਉਸ ਨੂੰ ਅਸੀਸ ਦਿੱਤੀ। ਅੱਗੋਂ ਅਯਾਲੀ ਨੇ ਕਿਹਾ ਕਿ 'ਮੈਨੂੰ ਭੀ ਕੋਈ ਭਜਨ ਦੱਸ ਜਾਓ।' ਜੋਗੀ ਨੇ ਕਿਹਾ 'ਗੋਰਖ, ਗੋਰਖ' ਜਪਿਆ ਕਰ। ਅਯਾਲੀ ਨੂੰ ਪਤਾ ਨਹੀਂ ਸੀ ਗੋਰਖ ਕੌਣ ਹੈ। ਉਸ ਨੂੰ ਨਾਮ ਭੁੱਲ ਗਿਆ ਤੇ ਉਹ 'ਮੂਰਖ ਮੂਰਖ' ਜਪਣ ਲੱਗ ਗਿਆ। ਇਸ ਤਰ੍ਹਾਂ ਉਹ ਪਰਮਾਤਮਾ ਦਾ 'ਮੂਰਖ' ਨਾਮ ਸਮਝ ਕੇ ਹੀ ਭਜਨ ਕਰਦਾ ਰਿਹਾ ਤੇ ਉਸ ਨੂੰ ਪਰਮਾਤਮਾ ਦੇ ਦਰਸ਼ਨ ਹੋ ਗਏ। ਹੁਣ ਇਹ ਬਰਕਤ ਕਿਸੇ ਲਫ਼ਜ਼ ਦੀ ਨਹੀਂ ਸੀ, ਇਹ ਤਾਂ ਅਯਾਲੀ ਦੀ ਸ਼ਰਧਾ ਤੇ ਪ੍ਰੇਮ ਦਾ ਫਲ ਸੀ। ਜੇ ਲਫ਼ਜ਼ ਦਾ ਕੁਝ ਅਸਰ ਹੁੰਦਾ ਤਾਂ ਵਾਹਿਗੁਰੂ

ਨੂੰ ਮੂਰਖ ਕਹਿਣ ਵਾਲਾ ਸਦਾ ਲਈ ਨਰਕ ਵਿਚ ਹੀ ਜਾਂਦਾ, ਪਰ ਲਫ਼ਜ਼ 'ਮੂਰਖ' ਤੋਂ ਅਯਾਲੀ ਦਾ ਭਾਵ ਵਾਹਿਗੁਰੂ ਸੀ ਤੇ ਅਸਲ ਵਸਤੂ ਅਸਰ ਕਰਨ ਵਾਲੀ ਉਸ ਦਾ ਆਪਣਾ ਪ੍ਰੇਮ ਤੇ ਨਿਸਚਾ ਸੀ। ਇਹ ਸੀ ਪਰਮਾਤਮਾ ਦੀ ਠੀਕ ਯਾਦ। ਪਰਮਾਤਮਾ ਦੀ ਇਸ ਤਰ੍ਹਾਂ ਦੀ ਯਾਦ ਹੀ ਭਜਨ ਹੈ, ਹੋਰ ਕੋਈ ਵਾਹਿਗੁਰੂ ਵਾਹਿਗੁਰੂ ਕਹਿਣਾ ਭਜਨ ਨਹੀਂ ਹੈ, ਪਰ ਇਸ ਦਾ ਇਹ ਭਾਵ ਨਾ ਸਮਝਣਾ ਕਿ ਮੈਂ ਇਹ ਕਹਿ ਰਿਹਾ ਹਾਂ ਕਿ ਭਜਨ ਕਰਨ ਲਈ ਵਾਹਿਗੁਰੂ ਵਾਹਿਗੁਰੂ ਕਹਿਣ ਦੀ ਲੋੜ ਨਹੀਂ ਹੈ। ਵਾਹਿਗੁਰੂ ਨੂੰ ਯਾਦ ਕਰਨ ਲਈ ਉਸ ਦੀ ਤਾਰੀਫ਼ ਯਾ ਉਸ ਦਾ ਨਾਮ ਲੈਣਾ ਪਵੇਗਾ, ਪਰ ਨਿਰਾ ਜ਼ਬਾਨ ਵਿੱਚੋਂ ਨਾਮ ਲੈਣ ਨੂੰ ਭਜਨ ਨਾ ਸਮਝੋ। ਇਹ ਠੀਕ ਹੈ ਕਿ ਵਾਹਿਗੁਰੂ ਵਾਹਿਗੁਰੂ ਕਹਿ ਛੱਡਣਾ ਭਜਨ ਨਹੀਂ ਹੈ, ਪਰ ਵਾਹਿਗੁਰੂ ਵਾਹਿਗੁਰੂ ਕਹੇ ਬਿਨਾਂ ਭੀ ਭਜਨ ਨਹੀਂ ਹੋ ਸਕਦਾ। ਉਸ ਨੂੰ ਯਾਦ ਕਰਨ ਲਈ ਉਸ ਦਾ ਨਾਮ ਤਾਂ ਜ਼ਬਾਨ ਵਿੱਚੋਂ, ਜਾਂ ਸੰਘ ਵਿੱਚੋਂ, ਜਾਂ ਸਾਹ ਨਾਲ ਜਾਂ ਹਿਰਦੇ ਵਿੱਚੋਂ ਲੈਣਾ ਹੀ ਪਵੇਗਾ।

ਭਜਨ ਕਰਨਾ ਵਾਹਿਗੁਰੂ ਦੀ ਸ਼ਰਧਾ ਵਿਚ ਡੁੱਬ ਜਾਣਾ ਹੀ ਹੈ। ਗੁਰੂ ਸਾਹਿਬ ਨੇ ਕਿਹਾ ਹੈ :

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥

(ਪੰਨਾ ੬੪੧)

ਭਜਨ ਕਰਨ ਲਈ ਸ਼ਰਧਾ ਤੇ ਪ੍ਰੇਮ ਜ਼ਰੂਰੀ ਅੰਸ਼ ਹਨ, ਪਰ ਜੇ ਕੋਈ ਆਪਣੀ ਕਿਸੇ ਹਿਕਮਤ ਜਾਂ ਕਿਸੇ ਯਤਨ ਉੱਤੇ ਆਸ ਕਰਦਾ ਹੈ, ਤਾਂ ਉਹ ਸ਼ਰਧਾ ਤੋਂ ਲਾਂਭੇ ਹੁੰਦਾ ਹੈ। ਆਪਣੇ ਯਤਨ ਨਾਲ ਭਜਨ ਨਹੀਂ ਹੋ ਸਕਦਾ :

ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥

(ਪੰਨਾ ੧੩੨੧)

ਫਿਰ ਕਿਹਾ ਹੈ :

ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ ॥
ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਸਿ ॥
ਤਿਆਗਹੁ ਸਗਲ ਉਪਾਵ ਤਿਸ ਕੀ ਓਟ ਗਹੁ ॥
ਪਉ ਸਰਣਾਈ ਭਜਿ ਸੁਖੀ ਹੂੰ ਸੁਖ ਲਹੁ ॥

(ਪੰਨਾ ੫੨੧)

ਹਾਂ, ਇਹ ਗੱਲ ਪੱਕੀ ਨਿਸ਼ਚਾ ਕਰ ਲਵੋ ਕਿ

ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥

(ਪੰਨਾ ੯੪੭)

ਜਦ ਤੁਹਾਡੇ ਯਤਨ ਨਾਲ ਆਪਣੇ ਉੱਤੇ ਭਰੋਸੇ ਦੀ ਥਾਂ ਉਸ ਦੀ ਕਿਰਪਾ ਉੱਤੇ ਆਸ ਹੋਵੇਗੀ, ਤਾਂ ਤੁਸੀਂ ਠੀਕ ਠਾਕ ਹੋਵੋਗੇ। ਜ਼ਰਾ ਆਪਣੇ ਭਜਨ ਸਮੇਂ ਸ਼ਰਧਾ ਨੂੰ ਲਾਂਭੇ ਕਰ ਕੇ ਆਪਣੇ ਮਨ ਨੂੰ ਇਕਾਗਰ ਕਰਨ ਲਈ ਯਤਨ ਤਾਂ ਕਰ ਕੇ ਵੇਖੋ, ਇਹ ਯਤਨ ਕਰਨਾ ਹੀ ਇਕਾਗਰਤਾ ਨੂੰ ਤੋੜਦਾ ਹੈ। ਮਨ ਇਕਾਗਰ ਤਾਂ ਹੋ ਹੀ ਤਦ ਸਕਦਾ ਹੈ, ਜੇ ਆਪਣੇ ਸਾਰੇ ਯਤਨਾਂ ਦੀ ਆਸ ਛੱਡ ਕੇ ਸਹਿਜੇ ਹੀ ਵਾਹਿਗੁਰੂ ਦੇ ਧਿਆਨ ਵਿਚ ਜਾਵੇ। ਗੁਰਬਾਣੀ ਵਿੱਚੋਂ ਮੈਂ ਇਹੋ ਸਮਝਿਆ ਹੈ ਕਿ ਭਜਨ ਕਰਨਾ ਚਾਹੀਦਾ ਹੈ, ਪਰ ਭਜਨ ਕਰਨ ਵੇਲੇ ਆਪਣੇ ਯਤਨ ਉੱਤੇ ਆਸ ਨਹੀਂ ਰੱਖਣੀ ਚਾਹੀਦੀ, ਸਗੋਂ ਉਸ ਵਾਹਿਗੁਰੂ ਦੀ ਕਿਰਪਾ ਉੱਤੇ ਹੀ ਆਸ ਰੱਖਣੀ ਚਾਹੀਦੀ ਹੈ। ਗੁਰੂ ਸਾਹਿਬ ਇਕ ਥਾਂ ਫ਼ਰਮਾਉਂਦੇ ਹਨ :

ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥
(ਪੰਨਾ ੧੫੮)

ਫਿਰ ਦੂਜੀ ਥਾਂ ਫ਼ੁਰਮਾਉਂਦੇ ਹਨ :

ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥
(ਪੰਨਾ ੧੦੩)

ਫਿਰ ਕਹਿੰਦੇ ਹਨ :

ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥
(ਪੰਨਾ ੭੧੨)

ਹੁਣ ਇਨ੍ਹਾਂ ਵਿੱਚੋਂ ਕਿਹੜੀ ਪਹਿਲਾਂ ਹੋਵੇ ? ਇਕ ਪਾਸੇ ਤਾਂ ਗੁਰੂ ਜੀ ਕਹੀ ਜਾਂਦੇ ਹਨ ਕਿ ਭਜਨ ਕਰੋ ਤੇ ਦੂਜੇ ਪਾਸੇ ਕਹੀ ਜਾਂਦੇ ਹਨ ਕਿ ਉਸ ਦੀ ਕਿਰਪਾ ਬਿਨਾਂ ਭਜਨ ਨਹੀਂ ਹੋ ਸਕਦਾ। ਜੇ ਉਸ ਦੀ ਕਿਰਪਾ ਬਿਨਾਂ ਭਜਨ ਨਹੀਂ ਹੋ ਸਕਦਾ ਤਾਂ ਉਹ ਆਪੇ ਕਿਰਪਾ ਕਰੇਗਾ ਤੇ ਸਾਥੋਂ ਭਜਨ ਹੋ ਜਾਵੇਗਾ। ਫਿਰ ਅਸੀਂ ਇਸ ਯਤਨ ਵੱਲ ਕਿਉਂ ਪਈਏ। ਗੁਰੂ ਸਾਹਿਬ ਦੇ ਦੋਹਾਂ ਤਰ੍ਹਾਂ ਦੇ ਬਚਨਾਂ ਨੂੰ ਰਲਾ ਕੇ ਸਮਝਣ ਦਾ ਯਤਨ ਕਰੋ ਤਾਂ ਸਾਫ਼ ਸਪਸ਼ਟ ਹੋ ਜਾਂਦਾ ਹੈ ਕਿ ਅਸਲ ਭਾਵ ਇਹ ਹੈ ਕਿ ਸਾਰੇ ਯਤਨ, ਸਾਰੇ ਭਜਨ ਤਾਂ ਹੀ ਫਲ ਦੇ ਸਕਦੇ ਹਨ ਕਿ ਜੇ ਨਾਲ ਹੀ ਸਾਰੀ ਆਸ ਉਸ ਦੀ ਕਿਰਪਾ ਉੱਤੇ ਹੋਵੇ। ਆਪਣੇ ਮਨ ਦਾ ਮਾਣ ਛੱਡ ਕੇ ਉਸ ਦੇ ਦਰ 'ਤੇ ਢਹਿ ਕੇ ਭਜਨ ਕਰਨਾ ਹੀ ਭਜਨ ਹੈ। ਇਹ ਸਭ ਯਤਨ ਕੇਵਲ ਸੰਘਾਰ ਹੀ ਹਨ। ਅਸਲ ਵਸਤੂ ਉਸ ਦੀ ਕਿਰਪਾ ਹੀ ਹੈ, ਪਰ ਕਿਰਪਾ ਕਿਸ ਤਰ੍ਹਾਂ ਹੋਵੇ ? ਇਸ ਲਈ ਭਜਨ ਆਦਿ ਹੀ ਯਤਨ ਹਨ। ਗੱਲ ਇਉਂ ਬਣੀ ਜਾਪਦੀ ਹੈ ਕਿ ਉਸ ਦੀ ਕਿਰਪਾ ਭਜਨ ਬਿਨਾਂ ਨਹੀਂ ਹੁੰਦੀ ਤੇ ਭਜਨ ਉਸ ਦੀ ਕਿਰਪਾ ਬਿਨਾਂ ਨਹੀਂ ਹੁੰਦਾ। ਇਹ ਤਾਂ ਪੇਚ ਪੈ ਗਿਆ। ਜ਼ਰਾ ਡੂੰਘਾ ਸੋਚੋਗੇ ਤਾਂ ਇਹ ਪੇਚ ਨਿਕਲ ਜਾਵੇਗਾ, ਕਿਉਂਕਿ ਕਿਰਪਾ ਦੀ ਆਸ ਰੱਖ ਕੇ ਅਥਵਾ ਸਾਰੀ ਡੋਰੀ ਵਾਹਿਗੁਰੂ ਉੱਤੇ ਸੁੱਟ ਕੇ ਭਜਨ ਕਰਨਾ ਹੀ ਠੀਕ ਰਾਹ ਹੈ। ਇਹ ਹੈ ਜੋ ਦੋਹਾਂ ਗੱਲਾਂ ਦਾ ਮੇਲ ਹੈ। ਜੋ ਆਪਣੇ ਕਿਸੇ ਯਤਨ ਉੱਤੇ ਆਸ ਰੱਖਦਾ ਹੈ ਜਾਂ ਜੋ ਆਪਣਾ ਮਨ ਇਕਾਗਰ ਕਰਨ ਲਈ

ਜ਼ੋਰ ਲਾਉਂਦਾ ਹੈ, ਉਸ ਦਾ ਕੁਝ ਧਿਆਨ ਤਾਂ ਆਪਣੇ ਜ਼ੋਰ ਲਾਉਣ ਵੱਲ ਹੋ ਜਾਂਦਾ ਹੈ। ਪੂਰਾ ਧਿਆਨ ਤਾਂ ਵਾਹਿਗੁਰੂ ਵੱਲ ਤਦ ਹੀ ਦਿੱਤਾ ਜਾ ਸਕਦਾ ਹੈ, ਜੇ ਆਪਣੇ ਕਿਸੇ ਯਤਨ, ਜਾਂ ਕਿਸੇ ਢੰਗ ਉੱਤੇ ਆਸ ਨਾ ਰਹੇ :

ਏਕ ਚਿਤ ਜਹਿ ਇਕ ਛਿਨ ਧਿਆਇਓ,
ਕਾਲ ਫਾਸ ਕੇ ਬੀਚ ਨਾ ਆਇਓ ॥

ਇਸ ਤਰ੍ਹਾਂ ਦਾ ਧਿਆਨ ਤਾਂ ਤਦੇ ਹੀ ਜੁੜ ਸਕਦਾ ਹੈ, ਜੇ ਸਾਰੇ ਯਤਨਾਂ ਨੂੰ ਛੱਡ ਕੇ ਉਸ ਦੇ ਦਰ ਉੱਤੇ ਢਹਿ ਪੈਣ ਨੂੰ ਹੀ ਅਸਲ ਯਤਨ ਸਮਝਿਆ ਜਾਵੇ। ਵਾਹਿਗੁਰੂ ਦੀ ਕਿਰਪਾ ਬਿਨਾਂ ਵਾਹਿਗੁਰੂ ਨੂੰ ਪਾਇਆ ਨਹੀਂ ਜਾ ਸਕਦਾ ਤੇ ਇਹ ਕਿਰਪਾ ਯਤਨਾਂ ਦੇ ਆਸਰੇ ਨਹੀਂ ਹੈ, ਸਗੋਂ ਯਤਨ ਛੱਡ ਕੇ ਉਸ ਦੀ ਯਾਦ ਵਿਚ ਗ਼ਲਤਾਨ ਹੋਣ ਨਾਲ ਹੀ ਹੋ ਸਕਦੀ ਹੈ ਤੇ ਜੋ ਇਸ ਤਰ੍ਹਾਂ ਗ਼ਲਤਾਨ ਹੋਣਾ ਚਾਹੁੰਦਾ ਹੈ, ਉਹ ਆਪਣੀ ਬੇਬਸੀ ਉੱਤੇ ਨਿਸਚਾ ਰਖਦਾ ਹੋਇਆ ਉਸ ਦੇ ਨਾਮ ਵਿਚ ਲੱਗੇ।

ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਮੈਂ ਪੂਰੀ ਤਰ੍ਹਾਂ ਸਾਫ਼ ਨਹੀਂ ਕਰ ਸਕਿਆ ਹਾਂ, ਪਰ ਕੀ ਕਰਾਂ, ਹੋਰ ਵਧੇਰੇ ਸਾਫ਼ ਕਰਨਾ ਭੀ ਮੇਰੀ ਲਫ਼ਜ਼ੀ ਸ਼ਕਤੀ ਤੋਂ ਪਰੇ ਹੈ। ਠੀਕ ਗੱਲ ਇਹੋ ਹੈ ਕਿ :

ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥

(ਪੰਨਾ ੯੪੭)

ਇਹ ਨਿਸਚਾ ਰੱਖ ਕੇ ਉਸ ਪਿਆਰੇ ਨੂੰ ਰੀਝਾਨ ਦੇ ਸਾਰੇ ਯਤਨ ਕਰੋ ਤੇ ਉਸ ਦੀ ਕਿਰਪਾ ਦੀ ਆਸ ਰੱਖੋ। ਸਾਡੇ ਵਾਸਤੇ ਤਾਂ ਹੋਰ ਕੋਈ ਰਾਹ ਨਹੀਂ ਹੈ ਤੇ ਅੱਗੋਂ ਉਸ ਦੀ ਕਿਰਪਾ ਬੇਹੱਦ ਹੈ, ਜਿਸ ਦੇ ਹੋਣ ਦੇ ਕਾਰਨ ਚੰਗੀ ਤਰ੍ਹਾਂ ਤਾਂ ਉਸੇ ਨੂੰ ਪਤਾ ਹਨ ਤੇ ਜਿਸ ਹੋਰ ਕਿਸੇ ਨੂੰ ਭੀ ਪਤਾ ਹੈ, ਉਹ ਭੀ ਲਫ਼ਜ਼ਾਂ ਵਿਚ ਉਸ ਤੋਂ ਵੱਧ ਕੁਝ ਨਹੀਂ ਦੱਸ ਸਕਦਾ, ਜੋ ਗੁਰੂ ਸਾਹਿਬ ਨੇ ਦੱਸੇ ਹਨ :

ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥
ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ॥

(ਪੰਨਾ ੬੭੨)

ਸਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੁੱਢਲਾ ਉਪਦੇਸ਼ ਨਾਮ ਜਪਣਾ ਹੀ ਹੈ। ਗੁਰੂ ਸਾਹਿਬ ਤਾਂ ਇਹੋ ਉਪਦੇਸ਼ ਕਰਦੇ ਹਨ ਕਿ

ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥

(ਪੰਨਾ ੭੬੧)

ਕਹੁ ਨਾਨਕ ਇਹੁ ਤਤੁ ਬੀਚਾਰਾ॥
ਬਿਨੁ ਹਰਿ ਭਜਨ ਨਾਹੀ ਛੁਟਕਾਰਾ॥

(ਪੰਨਾ ੧੯੮)

ਮੈਂ ਹੈਰਾਨ ਹਾਂ ਫਿਰ ਗੁਰੂ ਸਾਹਿਬਾਨ ਦੇ ਸਿੱਖ ਅਖਵਾਣ ਵਾਲੇ ਕੀ ਕਰ ਰਹੇ ਹਨ। ਕਈ ਕਹਿ ਛਡਦੇ ਹਨ ਕਿ ਅਮਲ ਚੰਗੇ ਚਾਹੀਦੇ ਹਨ, ਮੂੰਹੋਂ ਵਾਹਿਗੁਰੂ,

ਵਾਹਿਗੁਰੂ ਕਹਿਣ ਨਾਲ ਕੀ ਬਣਦਾ ਹੈ। ਜੇ ਕਹੋ ਸੇਵਾ ਹੀ ਕਰੋ, ਤਾਂ ਕਹਿਣਗੇ ਕਿ ਆਪਣੇ ਕੀਮਤੀ ਵਕਤ ਵਿਚ ਮਾਮੂਲੀ ਜਿਹਾ ਕੰਮ ਕਰਨਾ ਸਿਆਣਪ ਨਹੀਂ। ਪਾਣੀ ਪਿਆਣਾ ਜਾਂ ਜੋੜੇ ਝਾੜਨਾ ਕਿਹੜਾ ਕੰਮ ਹੈ। ਇਹ ਤਾਂ ਮਾਮੂਲੀ ਗ਼ਰੀਬ ਆਦਮੀ ਕਰ ਸਕਦੇ ਹਨ। ਉਸ ਸਮੇਂ ਵਿਚ ਅਸੀਂ ਬਾਹਲੀ ਕਮਾਈ ਕਰ ਸਕਦੇ ਹਾਂ ਤੇ ਉਸ ਵਿੱਚੋਂ ਅਜਿਹੀ ਸੇਵਾ ਲਈ ਪੈਸੇ ਭੀ ਕੱਢ ਸਕਦੇ ਹਾਂ। ਫਿਰ ਜੇ ਕੋਈ ਕਹੇ ਕਿ ਚੰਗਾ ਆਪਣੀ ਕਮਾਈ ਵਿੱਚੋਂ ਦਸਵੰਧ ਹੀ ਕੱਢਿਆ ਕਰੋ, ਤਾਂ ਉੱਤਰ ਦੇਂਦੇ ਹਨ ਕਿ ਇਹ ਤਾਂ ਅੱਜ-ਕਲ੍ਹ ਦੇ ਜ਼ਮਾਨੇ ਵਿਚ ਔਖਾ ਹੈ। ਅੱਜ-ਕਲ੍ਹ ਤਾਂ ਖਰਚ ਹੀ ਵੱਧ ਗਏ ਹਨ। ਜਿਹੜਾ ਦਾਨ ਅਸੀਂ ਦੇਵੀਏ ਭੀ ਉਹ ਖ਼ਬਰੇ ਕਿਹੋ ਜਿਹੇ ਕੰਮ ਲੱਗਣਾ ,ਹੈ ਇਸ ਤਰ੍ਹਾਂ ਆਪਣੀ ਖ਼ੁਦਗਰਜ਼ੀ ਨੂੰ ਸਿਆਣਪ ਨਾਲ ਲੁਕਾਉਣ ਲਈ ਗੱਲਾਂ ਤਾਂ ਲੋਕਾਂ ਬਣਾਈਆਂ ਹੋਈਆਂ ਹਨ, ਪਰ ਕੋਈ ਪੁੱਛੇ ਕਿ ਫਿਰ ਤੁਸੀਂ ਸਿੱਖ ਕਾਹਦੇ ਹੋ ? ਕੀ ਤੁਸੀਂ ਗੁਰੂ ਸਾਹਿਬ ਨੂੰ ਸੱਚਾ ਮੰਨਦੇ ਹੋ ? ਜੇ ਮੰਨਦੇ ਹੋ ਤਾਂ ਨਾਮ ਜਪਣ ਉੱਤੇ ਪਹਿਲਾਂ ਢੁੱਚਰ ਕਿਉਂ ਕਰਦੇ ਹੋ ? ਜੇ ਨਾਮ ਜਪਣਾ ਵਾਧੂ ਗੱਲ ਹੈ ਤਾਂ ਗੁਰੂ ਸਾਹਿਬ ਦਾ ਉਪਦੇਸ਼ ਹੀ ਵਾਧੂ ਹੈ।

ਅਸਲ ਗੱਲ ਇਹ ਹੈ ਕਿ ਆਦਮੀ ਅਪਣੀ ਹਰ ਕਮੀ ਤੇ ਹਰ ਗ਼ਲਤੀ ਨੂੰ ਆਪਣੀ ਚਾਤਰੀ ਨਾਲ ਢੱਕਣਾ ਚਾਹੁੰਦਾ ਹੈ। ਗੁਰੂ ਸਾਹਿਬਾਨ ਨੂੰ ਉਹ ਰਿਵਾਜ਼ਨ ਜਿਹਾ ਗੁਰੂ ਮੰਨਦੇ ਹਨ, ਜੇ ਉਹ ਉਨ੍ਹਾਂ ਨੂੰ ਸੱਚਾ ਮੰਨਦੇ ਹੋਣ ਤਾਂ ਘੱਟੋ-ਘੱਟ ਭਜਨ ਤੋਂ ਇਨਕਾਰ ਨਹੀਂ ਕਰ ਸਕਦੇ। ਕਈ ਸੱਜਣ ਮੈਨੂੰ ਅਜਿਹੇ ਭੀ ਮਿਲੇ ਹਨ, ਜੋ ਕਹਿੰਦੇ ਹਨ ਕਿ ਕਿਤਨੇ ਸਾਲਾਂ ਤੋਂ ਬਾਣੀ ਦਾ ਪਾਠ ਕਰਦੇ ਹਾਂ ਤੇ ਬਣਿਆ ਕੁਝ ਭੀ ਨਹੀਂ। ਪਰ ਜਦ ਜ਼ਰਾ ਖੋਲ੍ਹ ਕੇ ਉਨ੍ਹਾਂ ਨੂੰ ਪੁੱਛੀਏ ਤਾਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਬਾਣੀ ਦੀਆਂ ਚੁਲੀਆਂ ਹੀ ਕੀਤੀਆਂ ਹਨ, ਪੀਤੀ ਉੱਕੀ ਨਹੀਂ ਜਾਂ ਬਹੁਤ ਘੱਟ ਪੀਤੀ ਹੈ। ਗੁਰੂ ਸਾਹਿਬ ਨੇ ਕਿਹਾ ਹੈ :

ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ॥
ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ ॥

**(ਪੰਨਾ ੪੦੦)**

ਫਿਰ ਗੁਰਬਾਣੀ ਵਿਚ ਇਹ ਵੀ ਆਇਆ ਹੈ :

ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥

(ਪੰਨਾ ੧੩੭੬)

ਗੁਰੂ ਸਾਹਿਬ ਦਾ ਤਾਂ ਸਾਫ਼ ਭਾਵ ਹੈ ਕਿ ਹਰ ਵੇਲੇ ਵਾਹਿਗੁਰੂ ਚੇਤੇ ਰੱਖੋ ਤੇ ਉਸ ਦੀ ਸ਼ਰਧਾ ਤੇ ਪ੍ਰੇਮ ਵਿਚ ਡੁੱਬੇ ਰਹੋ, ਪਰ ਅਸਾਂ ਆਪਣੀ ਸੁਸਤੀ ਦੀ ਗੁੰਜਾਇਸ਼ ਕੱਢ ਕੇ ਅਰਥ ਹੀ ਉਲਟਾ ਲਏ ਹਨ। ਗੁਰੂ ਸਾਹਿਬ ਨੇ ਤਾਂ ਇਹ ਕਿਹਾ ਸੀ ਕਿ ਜਦ ਕੰਮ ਭੀ ਕਰਦੇ ਹੋਵੋ, ਤਾਂ ਮਨ ਵਿਚ ਵਾਹਿਗੁਰੂ ਨੂੰ ਚੇਤੇ ਕਰੀ ਚਲੋ, ਪਰ ਅਸਾਂ ਇਹ ਅਰਥ ਕੱਢੇ ਹਨ ਕਿ ਜਦ ਭਜਨ ਭੀ ਕਰਦੇ ਹੋਵੋ, ਤਾਂ ਭੀ ਕੰਮ ਕਰੀ ਚਲੋ। ਸਿੱਖਾਂ ਵਿਚ ਇਹ ਆਮ ਗੱਲ ਹੈ ਕਿ ਬਾਣੀ ਪੜ੍ਹਨ ਸਮੇਂ ਨਾਲ ਹੀ ਹੋਰ

ਕੰਮ ਤੇ ਹੋਰ ਗੱਲਾਂ ਭੀ ਕਰੀ ਚਲਦੇ ਹਨ। ਚਾਹੀਦਾ ਤਾਂ ਇਹ ਹੈ ਕਿ ਕੰਮ ਵੇਲੇ ਭੀ ਵਾਹਿਗੁਰੂ ਨੂੰ ਚੇਤੇ ਰਖੀਏ ਪਰ ਅਸਾਂ ਤਾਂ ਬਾਣੀ ਪੜ੍ਹਨ ਸਮੇਂ ਭੀ ਵਾਹਿਗੁਰੂ ਦਾ ਚੇਤਾ ਛੱਡ ਦਿੱਤਾ ਹੈ ਤੇ ਹੋਰ ਗੱਲਾਂ ਵਿਚ ਮਨ ਰਖਦੇ ਹਾਂ। ਇਸ ਗੱਲ ਵਿਚ ਤਾਂ ਮੁਸਲਮਾਨਾਂ ਦਾ ਰਿਵਾਜ਼ ਬਹੁਤ ਚੰਗਾ ਹੈ, ਉਹ ਨਿਮਾਜ਼ ਪੜ੍ਹਦੇ ਹੋਏ ਤਾਂ ਹੋਰ ਕੋਈ ਗੱਲ ਨਹੀਂ ਕਰਦੇ। ਚਿੱਤ ਭਾਵੇਂ ਉਨ੍ਹਾਂ ਦਾ ਭੀ ਹੋਰ ਖ਼ਿਆਲਾਂ ਵਿਚ ਲੱਗਾ ਰਹਿੰਦਾ ਹੋਵੇ, ਪਰ ਉਹ ਘੱਟੋ-ਘੱਟ ਇਹ ਮੰਨਦੇ ਹਨ ਕਿ ਕਲਮੇ ਵਿਚ ਧਿਆਨ ਲਾਉਣਾ ਚਾਹੀਦਾ ਹੈ। ਅਸੀਂ ਤਾਂ ਇਹ ਮੰਨਣਾ ਹੀ ਛੱਡ ਦਿੱਤਾ ਹੈ। ਦੱਸੋ, ਇਸ ਤਰ੍ਹਾਂ ਦੇ ਬੇ-ਧਿਆਨੇ ਬਾਣੀ ਪੜ੍ਹਨ ਦਾ ਕੀ ਲਾਭ ਹੋਵੇ ? ਵੱਧ ਤੋਂ ਵੱਧ ਇਤਨਾ ਹੀ ਲਾਭ ਹੋ ਸਕਦਾ ਹੈ ਕਿ ਇਹ ਬੇ-ਧਿਆਨੇ ਬਾਣੀ ਪੜ੍ਹਨ ਵਾਲਾ ਇਹ ਚੇਤਾ ਰਖਦਾ ਹੋਵੇ ਕਿ ਮੈਂ ਸਿੱਖ ਹਾਂ, ਪਰ ਲੋੜ ਤਾਂ ਅਸਲ ਲਾਭ ਦੀ ਹੈ ਜੋ ਇਸ ਤਰ੍ਹਾਂ ਮਿਲ ਨਹੀਂ ਸਕਦਾ। ਇਸ ਤਰ੍ਹਾਂ ਬਾਣੀ ਦੀਆਂ ਚੁਲੀਆਂ ਕਰਨ ਵਾਲਾ ਫਿਰ ਕਹਿੰਦਾ ਹੈ ਕਿ ਮੇਰਾ ਬਣਿਆ ਕੁਝ ਨਹੀਂ। ਕੋਈ ਪੁੱਛੇ ਤੂੰ ਬਣਾਨਾ ਕੀ ਚਾਹੁੰਦਾ ਏਂ। ਗੁਰੂ ਸਾਹਿਬ ਨੇ ਇਹ ਕਿਹਾ ਹੈ ਕਿ :

ਪਿਤਾ ਕ੍ਰਿਪਾਲ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥
(ਪੰਨਾ ੧੨੬੬)

ਹੁਣ ਜੋ ਭਜਨ ਇਸ ਲਈ ਕਰਦਾ ਹੈ ਕਿ ਮੇਰੇ ਕੋਲ ਧਨ, ਸ਼ਕਤੀ ਜਾਂ ਸ਼ੋਭਾ ਵਧੇ, ਉਹ ਜ਼ਰੂਰ ਲਾਲਚੀ ਜਾਂ ਹੰਕਾਰੀ ਹੋ ਜਾਵੇਗਾ। ਭਗਤੀ ਵਿਚ ਤਾਂ ਉਹੋ ਪੈਂਦਾ ਹੈ, ਜੋ ਵਾਹਿਗੁਰੂ ਦਾ ਪ੍ਰੇਮ ਸ਼ਰਧਾ ਬਿਨਾਂ ਕੁਝ ਨਹੀਂ ਮੰਗਦਾ :

ਬਿਣ ਤੁਧ ਹੋਰ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥

ਜੋ ਭਜਨ ਸਮੇਂ ਗਰਜ਼ ਇੱਛਾ ਰਖਦਾ ਹੈ, ਉਹ ਨਿਸਚੇ ਜਾਣੋ ਕੁਰਾਹੇ ਜਾ ਰਿਹਾ ਹੈ। ਜੇ ਉਹ ਮੂੰਹੋ "ਵਾਹਿਗੁਰੂ ਵਾਹਿਗੁਰੂ ਕਹਿ ਰਿਹਾ ਹੈ ਤੇ ਮਨ ਵਿਚ "ਮਾਇਆ, ਮਾਇਆ" ਜਪ ਰਿਹਾ ਹੈ, ਤਾਂ ਦੱਸੋ ਉਹ ਵਾਹਿਗੁਰੂ ਦਾ ਭਜਨ ਕਰ ਰਿਹਾ ਹੈ, ਕਿ ਮਾਇਆ ਦਾ :

ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾਂ ਦੰਮ ॥
(ਪੰਨਾ ੧੦੯੩)

ਇਹ ਕਹਿਣਾ ਕਿ ਮੈਂ ਬਾਣੀ ਪੜ੍ਹਦਾ ਹਾਂ ਪਰ ਮੇਰਾ ਕੁਝ ਨਹੀਂ ਬਣਿਆ, ਬਿਲਕੁਲ ਗ਼ਲਤ ਹੈ। ਸ਼ਰਧਾ ਤੇ ਪ੍ਰੇਮ ਵਿਚ ਇਕ ਸ਼ਬਦ ਦਾ ਪਾਠ, ਸਗੋਂ ਇਕ ਤੁਕ ਦਾ ਪੜ੍ਹਨਾ ਭੀ ਮਨ ਨੂੰ ਕਿੱਥੇ ਦਾ ਕਿੱਥੇ ਚੁੱਕ ਲੈ ਕੇ ਜਾਂਦਾ ਹੈ। ਸ਼ਰਧਾ ਨਾਲ ਇਕ ਵੇਰਾਂ ਵਾਹਿਗੁਰੂ ਕਹਿਣਾ ਹੀ ਮਨ ਦੀ ਮੈਲ ਧੋ ਦੇਂਦਾ ਹੈ, ਪਰ ਜੇ ਮੂੰਹੋਂ ਵਾਹਿਗੁਰੂ ਕਹੇ ਤੇ ਮਨੋਂ ਮਾਇਆ ਕਹੇ, ਤਾਂ ਉਸ ਦਾ ਮਨ ਕੀ ਸਾਫ਼ ਹੋਵੇ। ਫਿਰ ਜੇ ਇਕ ਵੇਰਾਂ ਮਨ ਕੁਝ ਸਾਫ਼ ਕਰ ਲਿਆ ਤੇ ਫਿਰ ਦੂਣੀ ਮੈਲ ਮਨ ਲਈ ਜਾਵੇ ਤਾਂ ਭੀ ਕੀ ਪਤਾ ਲੱਗੇ ਕਿ ਕੁਝ ਬਣਿਆ ਹੈ ਕਿ ਨਹੀਂ। ਜੋ ਸ਼ਰਧਾ ਤੇ ਪ੍ਰੇਮ ਨਾਲ ਬਾਣੀ

ਪੜ੍ਹਦਾ ਹੈ ਜਾਂ ਨਾਮ ਜਪਦਾ ਹੈ ਤੇ ਫਿਰ ਉਸ ਦੇ ਮਨ ਵਿਚ ਪ੍ਰੇਮ ਸ਼ਰਧਾ ਨਹੀਂ ਵੱਧਦੇ ਤਾਂ ਉਹ ਸ਼ਿਕਾਇਤ ਕਰੇ, ਪਰ ਇਹ ਹੋ ਨਹੀਂ ਸਕਦਾ ਕਿਉਂਕਿ :

ਪ੍ਰਭ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥

ਪਰ ਜੇ ਕੋਈ ਇਹ ਚਾਹੁੰਦਾ ਹੈ ਕਿ ਨਾਮ ਜਪਣ ਨਾਲ ਕੋਈ ਸ਼ਕਤੀ ਮਿਲ ਜਾਏ, ਤਾਂ ਇਹ ਚੇਤਾ ਰੱਖਣਾ ਚਾਹੀਦਾ ਹੈ ਕਿ ਸ਼ਕਤੀ ਭੀ ਮਾਇਆ ਹੀ ਹੈ ਤੇ ਸ਼ਕਤੀ ਦੀ ਇੱਛਾ ਭੀ ਮਾਇਆ ਦਾ ਹੀ ਜਾਲ ਹੈ। ਗੁਰੂ ਜੀ ਕਹਿੰਦੇ ਹਨ :

"ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥<br>
ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥<br>
ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥<br>
(ਪੰਨਾ ੬੫੦)

✡ ✡ ✡

# ਤਿਆਗੋ ਮਨ ਕੀ ਮਤੜੀ

ਗੁਰੂ ਗ੍ਰੰਥ ਸਾਹਿਬ ਜੀ ਵਿਚ ਥਾਂ-ਥਾਂ ਆਉਂਦਾ ਹੈ ਕਿ ਮਨ ਦੀ ਮੱਤ ਤਿਆਗੋ। ਇਸ ਦਾ ਭਾਵ ਇਹ ਨਹੀਂ ਹੈ ਕਿ ਅਕਲ ਵਰਤਣੀ ਛੱਡ ਦਿਓ। ਇਸ ਦਾ ਭਾਵ ਤਾਂ ਇਹ ਹੈ ਕਿ ਆਪਣੀ ਅਕਲ ਦੀ ਹੱਦਬੰਦੀ ਸਮਝ ਲਵੋ। ਇਹ ਸਮਝ ਲਵੋ ਕਿ ਉਹ ਵਾਹਿਗੁਰੂ ਅਕਲ ਤੋਂ ਪਰੇ ਹੈ, ਅਕਲ ਨਾਲ ਪਾਇਆ ਨਹੀਂ ਜਾ ਸਕਦਾ। ਆਦਮੀ ਦੀ ਸਮਝ ਬਹੁਤ ਥੋੜ੍ਹੀ ਹੈ ਤੇ ਜਦ ਤਕ ਇਸ ਤੋਂ ਉਤਾਂਹ ਨਹੀਂ ਉੱਠਿਆ ਜਾਂਦਾ ਤਦ ਤਕ ਗੁਰੂ ਕੀ ਮੱਤ ਲਈ ਨਹੀਂ ਜਾ ਸਕਦੀ। ਆਖ਼ਰ ਨਾਮ ਜਪਣਾ ਭੀ ਤਾਂ ਆਪਣੀ ਅਕਲ ਛੱਡ ਕੇ ਮਹਾਤਮਾ ਦੇ ਕਥਨ ਉੱਤੇ ਹੀ ਭਰੋਸਾ ਕਰਨਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਆਦਮ ਇਤਨਾ ਕੁਝ ਅਕਲ ਨਾਲ ਨਹੀਂ ਸਿਖਦਾ ਜਿਤਨਾ ਅਕਲ ਛੱਡਣ ਨਾਲ ਸਿਖਦਾ ਹੈ। ਬੱਚਾ ਪੜ੍ਹਨ ਲੱਗਦਾ ਹੈ, ਤਾਂ ਉਸਤਾਦ ਕਹਿਣ ਉੱਤੇ ਹੀ 'ਊੜਾ, ਐੜਾ' ਕਹੀ ਜਾਂਦਾ ਹੈ। ਜੇ ਉਹ ਦਲੀਲ ਲੱਗੇ ਕਿ ਇਹ ਕਿਉਂ 'ਊੜਾ' ਹੈ ਤੇ ਉਹ ਕਿਉਂ 'ਐੜਾ' ਹੈ, ਤਾਂ ਉਸ ਦਾ ਇਲਮ ਸਿੱਖਣਾ ਉੱਥੇ ਹੀ ਰਹਿ ਜਾਵੇ, ਪਰ ਇਹ ਭੀ ਚੇਤਾ ਰੱਖਣਾ ਚਾਹੀਦਾ ਹੈ ਕਿ ਅਸਾਂ ਆਪਣੀ ਅਕਲ ਨਾਲ ਹੀ ਮਨ ਦੀ ਮੱਤ ਤਿਆਗਣੀ ਹੈ। ਮਨ ਦੀ ਮੱਤ ਤਿਆਗਣ ਲਈ ਭੀ ਤਾਂ ਸਮਝ ਚਾਹੀਦੀ ਹੈ। ਰੌਸ਼ਨੀ ਤਾਂ ਸਾਡੇ ਕੋਲ ਇਕੋ ਅਕਲ ਹੈ, ਪਰ ਇਹ ਬਹੁਤ ਕਮਜ਼ੋਰ ਰੌਸ਼ਨੀ ਹੈ ਤੇ ਇਹ ਸਮਝਣ ਦੀ ਲੋੜ ਹੈ ਕਿ ਅਸੀਂ ਇਸ ਕਮਜ਼ੋਰ ਰੌਸ਼ਨੀ ਉੱਤੇ ਇਸ ਅੰਧੇਰੇ ਵਿਚ ਨਾ ਵੇਖਿਆ ਹੋਇਆ ਰਸਤਾ ਲੱਭ ਨਹੀਂ ਸਕਦੇ। ਨਾ ਵੇਖਿਆ ਹੋਇਆ ਰਸਤਾ ਤਾਂ ਕਿਸੇ ਨੂੰ ਪੁੱਛੋਗੇ ਹੀ, ਪਰ ਇਤਨੀ ਸਮਝ ਸਾਨੂੰ ਚਾਹੀਦੀ ਹੈ ਕਿ ਆਪਣੀ ਕਮਜ਼ੋਰ ਰੌਸ਼ਨੀ ਉੱਤੇ ਭਰੋਸਾ ਕਰ ਕੇ ਪੁੱਛੇ ਹੋਏ ਰਸਤੇ ਤੋਂ ਹੀ ਹੋਰ ਝਾਂਵਲਿਆਂ ਵਿਚ ਫ਼ਸ ਕੇ ਲਾਂਭੇ ਨਾ ਹੋ ਜਾਈਏ। ਜੋ ਕਹਿੰਦੇ ਹਨ ਕਿ ਬਾਣੀ ਪੜ੍ਹਨ ਨਾਲ ਸਾਡਾ ਬਣਿਆ ਕੁਝ ਨਹੀਂ ਹੈ, ਉਨ੍ਹਾਂ ਨੇ ਆਪਣੇ ਮਨ ਦੀ ਮੱਤ ਤਿਆਗ ਕੇ ਦੱਸੇ ਹੋਏ ਰਾਹ ਉੱਤੇ ਚੱਲਣ ਦੀ ਨਹੀਂ ਕੀਤੀ। ਉਹ ਤਾਂ ਆਪਣੀ ਮੱਤ ਤੇ ਆਪਣੀ ਚਤਰਾਈ ਉੱਤੇ ਹੀ ਭਰੋਸਾ ਕਰਦੇ ਰਹੇ ਹਨ :

ਚਤੁਰਾਈ ਕਿਨੈ ਨ ਪਾਇਆ ॥

ਜੋ ਬਾਣੀ ਜਾਂ ਭਜਨ ਤੋਂ ਕੁਝ ਬਣਾਉਣਾ ਚਾਹੁੰਦਾ ਹੈ, ਉਸ ਖ਼ੁਦਗਰਜ਼ ਦਾ ਕੁਝ ਨਹੀਂ ਬਣੇਗਾ। ਜੋ ਬਾਣੀ ਜਾਂ ਭਜਨ ਦੀ ਸਹਾਇਤਾ ਲੈ ਕੇ ਆਪਣਾ ਆਪ ਤਿਆਗ ਕੇ ਉਸ ਵਾਹਿਗੁਰੂ ਦੇ ਦਰ 'ਤੇ ਢਹਿ ਪੈਂਦਾ ਹੈ, ਉਸ ਦਾ ਉਹ ਕੁਝ ਬਣੇਗਾ ਕਿ ਫਿਰ ਕਿਸੇ ਬਣਨ ਬਣਾਉਣ ਦੀ ਲੋੜ ਹੀ ਨਹੀਂ ਰਹੇਗੀ।

✡ ✡ ✡

# ਆਜ਼ਾਦ ਖ਼ਿਆਲੀ

ਮੈਂ ਇਹ ਮੰਨ ਕੇ ਤੁਰਦਾ ਹਾਂ ਕਿ ਇਸ ਸੰਸਾਰ ਦਾ ਕਾਰਨ ਇਕੋ ਸ਼ਕਤੀ ਹੈ। ਇਸ ਸ਼ਕਤੀ ਨੂੰ ਆਸਤਕ ਤਾਂ ਗਿਆਤ ਨਾਲ ਭਰਪੂਰ ਮੰਨਦੇ ਹਨ ਤੇ ਇਸ ਨੂੰ ਵਾਹਿਗੁਰੂ ਕਹਿੰਦੇ ਹਨ, ਪਰ ਜੋ ਨਾਸਤਕ ਭੀ ਹਨ, ਉਹ ਭੀ ਇਸ ਗੱਲ ਤੋਂ ਇਨਕਾਰ ਨਹੀਂ ਕਰਦੇ ਕਿ ਇਕ ਕਾਨੂੰਨ ਦੇ ਹੇਠਾਂ ਕੰਮ ਚੱਲ ਰਿਹਾ ਹੈ, ਪਰ ਉਸ ਕਾਨੂੰਨ ਨੂੰ ਉਹ ਗਿਆਤ ਵਾਲਾ (Conscious) ਨਹੀਂ ਮੰਨਦੇ। ਉਹ ਕਹਿੰਦੇ ਹਨ ਕਿ ਅਸਲ ਵਸਤੂ ਇਹ ਮਾਦਾ (ਪ੍ਰਕਿਰਤੀ) ਹੀ ਹੈ ਤੇ ਇਸੇ ਵਿਚ ਲੋੜ ਅਨੁਸਾਰ ਬਦਲਣ ਦੀ ਸ਼ਕਤੀ ਹੈ। ਆਦਮੀ ਇਸ ਮਾਦੇ ਦਾ ਹੀ ਬਣਿਆ ਹੋਇਆ ਹੈ ਤੇ ਇਸ ਮਾਦੇ ਵਿੱਚੋਂ ਹੀ ਲੋੜ ਅਨੁਸਾਰ ਆਦਮੀ ਦੀ ਅਕਲ ਨਿਕਲੀ ਹੈ। ਅੱਗੇ ਮੈਂ ਦੱਸ ਚੁੱਕਾ ਹਾਂ ਕਿ ਨਾਸਤਕਾਂ ਦਾ ਇਹ ਕਥਨ ਬਹੁਤ ਬੇ-ਦਲੀਲਾ ਹੈ। ਬੇ-ਅਕਲ ਮਾਦੇ ਵਿੱਚੋਂ ਜੇ ਅਕਲ ਵਾਲਾ ਆਦਮੀ ਨਿਕਲਿਆ ਤਾਂ ਭੀ ਉਸ ਬੇ-ਅਕਲ ਮਾਦੇ ਵਿਚ ਸੁੱਤੀ ਪਈ ਜਾਂ ਕਿਸੇ ਹੋਰ ਵਧੇਰੇ ਡੂੰਘੀ ਸ਼ਕਲ ਵਿਚ ਅਕਲ ਸੀ। ਮਾਦੇ ਵਿੱਚੋਂ ਅਕਲ ਜਾਂ ਗਿਆਤ ਦਾ ਨਿਕਲਣਾ ਮੰਨਣਾ ਮਾਦੇ ਨੂੰ ਹੀ ਗਿਆਤ ਵਾਲਾ ਮੰਨਣਾ ਹੈ ਤੇ ਜੇ ਇਹ ਮਾਦਾ ਹੀ ਇਤਨੀ ਗਿਆਤ ਰਖਦਾ ਹੈ, ਤਾਂ ਇਸੇ ਨੂੰ ਸਰਵੱਗ ਮੰਨਣਾ ਪੈ ਜਾਇਗਾ। ਪਿੱਛੇ ਕੀਤੀ ਜਾ ਚੁੱਕੀ ਸਾਰੀ ਵਿਚਾਰ ਵਿਚ ਮੁੜ ਜਾਣ ਤੋਂ ਬਿਨਾਂ ਹੀ ਇਹ ਮੰਨ ਲਵੋ ਕਿ ਇਹ ਸਾਰਾ ਸੰਸਾਰ ਤੇ ਇਸ ਦੀਆਂ ਸਾਰੀਆਂ ਸ਼ਕਤੀਆਂ ਤੇ ਇਹਨਾਂ ਸਾਰੀਆਂ ਸ਼ਕਤੀਆਂ ਤੋਂ ਪਰੇ ਜੋ ਕੁਝ ਹੈ, ਉਹ ਸਭ ਇਕ ਸਰਵੱਗ, ਸਰਬ-ਸ਼ਕਤੀਮਾਨ ਤੇ ਸਰਬ ਸਥਾਨੀ ਸ਼ਕਤੀ ਦਾ ਹੀ ਨਜ਼ਾਰਾ ਹੈ, ਜਿਸ ਨੂੰ ਅਸੀਂ ਵਾਹਿਗੁਰੂ ਕਹਿੰਦੇ ਹਾਂ। ਇਸ ਥਾਂ ਇਸ ਉੱਤੇ ਵਧੇਰੇ ਵਿਚਾਰ ਦੀ ਇਸ ਕਰ ਕੇ ਭੀ ਲੋੜ ਨਹੀਂ ਹੈ ਕਿ ਇਹ ਮਜ਼ਮੂਨ ਤਾਂ ਹੈ ਹੀ ਆਸਤਕਾਂ ਵਾਸਤੇ। ਨਾਸਤਕਾਂ ਨੂੰ ਤਾਂ ਅੱਗਾ ਪਿੱਛਾ ਜਾਂ ਚੰਗਾ ਮੰਦਾ ਮੰਨਣ ਦੀ ਲੋੜ ਹੀ ਨਹੀਂ ਹੈ। ਕਿਸੇ ਹੋਰ ਥਾਂ ਮੈਂ ਦੱਸਾਂਗਾ ਕਿ ਨਾਸਤਕ ਫ਼ਿਲਾਸਫੀ ਦਾ ਇਕੋ ਨਿਸ਼ਾਨਾ ਹੋ ਸਕਦਾ ਹੈ ਕਿ "ਖਾਓ ਪੀਓ, ਮੌਜਾਂ ਕਰੋ; ਕਿਉਂਕਿ ਕਲ੍ਹ ਤੁਸੀਂ ਨਹੀਂ ਰਹੋਗੇ।"

ਜਦ ਪਰਮਾਤਮਾ ਸਰਬ-ਸ਼ਕਤੀਮਾਨ ਹੈ, ਤਾਂ ਕੋਈ ਥਾਂ ਜਾਂ ਕੋਈ ਵਸਤੂ ਉਸ ਦੀ ਸ਼ਕਤੀ ਤੋਂ ਪਰੇ ਨਹੀਂ ਹੋ ਸਕਦੀ। ਇਸ ਲਈ ਆਦਮੀ ਦਾ ਕੋਈ ਕੰਮ ਜਾਂ ਕੋਈ ਅੰਸ ਉਸ ਦੀ ਸ਼ਕਤੀ ਤੋਂ ਪਰੇ ਨਹੀਂ ਹੋ ਸਕਦਾ। ਇਹ ਕਹਿਣਾ ਕਿ ਆਦਮੀ ਨੂੰ ਬਣਾ ਕੇ ਪਰਮਾਤਮਾ ਨੇ ਆਜ਼ਾਦ ਕਰ ਦਿੱਤਾ ਹੈ, ਇਕ ਵਾਧੂ ਢਕੌਂਸਲਾ ਹੈ। ਜੇ ਇਹ ਗੱਲ ਮੰਨ ਭੀ ਲਈ ਜਾਵੇ, ਤਾਂ ਜੋ ਵਾਹਿਗੁਰੂ ਆਦਮੀ ਨੂੰ ਆਜ਼ਾਦ ਕਰ ਸਕਦਾ ਹੈ, ਉਹ ਆਜ਼ਾਦੀ ਖੋਹ ਭੀ ਸਕਦਾ ਹੈ। ਫਿਰ ਇਹ ਤਾਂ ਆਜ਼ਾਦੀ ਉਸੇ

ਤਰ੍ਹਾਂ ਦੀ ਹੋਈ, ਜਿਸ ਤਰ੍ਹਾਂ ਦੀ ਇੱਥੇ ਸੂਬਕ ਖ਼ੁਦ ਮੁਖ਼ਤਾਰੀ ਸਾਨੂੰ ਮਿਲੀ ਹੋਈ ਹੈ। ਫਿਰ ਜੇ ਵਾਹਿਗੁਰੂ ਨੇ ਸਭ ਨੂੰ ਬਣਾ ਕੇ ਆਜ਼ਾਦ ਭੀ ਕਰ ਦਿੱਤਾ ਹੈ ਤਾਂ ਸਭ ਨੂੰ ਇਕੋ ਜੇਹਾ ਕਿਉਂ ਨਹੀਂ ਬਣਾਇਆ ? ਸਭ ਨੂੰ ਇਕੋ ਜੇਹੀ ਸ਼ਕਤੀ ਤੇ ਇਕੋ ਜਿਹੇ ਖ਼ਿਆਲਾਤ ਕਿਉਂ ਨਹੀਂ ਦਿੱਤੇ ਤੇ ਜੇ ਉਸ ਨੇ ਪਹਿਲਾਂ ਹੀ ਕਾਣੀ ਵੰਡ ਕਰ ਦਿੱਤੀ ਹੈ ਤਾਂ ਕਮਜ਼ੋਰ ਵੀਰ ਦਾ ਕੀ ਕਸੂਰ ? ਫਿਰ ਜੇ ਇਹ ਕਹੋ ਕਿ ਆਦਮੀਆਂ ਤਾਂ ਸਭ ਨੂੰ ਪਰਮਾਤਮਾ ਨੇ ਇਕੋ ਜਿਹੀ ਸ਼ਕਤੀ ਬਖ਼ਸ਼ੀ ਸੀ, ਪਰ ਅੱਡੋ-ਅੱਡਰੇ ਹਾਲਾਤ ਤੇ ਅੱਡੋ-ਅੱਡਰੀ ਸੰਗਤ ਕਰ ਕੇ ਉਨ੍ਹਾਂ ਵਿਚ ਫ਼ਰਕ ਪੈ ਗਿਆ ਹੈ, ਤਾਂ ਫਿਰ ਇਹ ਪੁੱਛ ਕੀਤੀ ਜਾ ਸਕਦੀ ਹੈ ਕਿ ਇਨ੍ਹਾਂ ਅੱਡੋ-ਅੱਡਰੇ ਹਾਲਾਤ ਤੇ ਖ਼ਿਆਲਾਤ ਵਿਚ ਅੱਡੋ-ਅੱਡਰੇ ਆਦਮੀ ਨੂੰ ਪਾਣ ਵਾਲਾ ਕੌਣ ਹੈ ? ਜੇ ਪਰਮਾਤਮਾ ਨੇ ਹੀ ਸਭ ਸ਼ਕਤੀਆਂ ਦਿੱਤੀਆਂ ਹਨ ਤੇ ਸਭ ਹਾਲਾਤ ਪੈਦਾ ਕੀਤੇ ਹਨ ਤਾਂ ਆਦਮੀ ਦਾ ਕੀ ਕਸੂਰ ਤੇ ਆਦਮੀ ਦੀ ਆਜ਼ਾਦੀ ਕਿੱਥੋਂ ਆ ਗਈ ? ਆਦਮੀ ਉਹ ਕੁਝ ਹੈ ਜੋ ਵਾਹਿਗੁਰੂ ਨੇ ਉਸ ਨੂੰ ਬਣਾਇਆ ਹੈ ਜਾਂ ਜੋ ਹਾਲਾਤ ਨੇ ਉਸ ਵਿਚ ਤਬਦੀਲੀ ਕੀਤੀ ਹੈ। ਨਾ ਤਾਂ ਆਪਣੀਆਂ ਸ਼ਕਤੀਆਂ ਆਦਮੀ ਨੇ ਆਪ ਪੈਦਾ ਕੀਤੀਆਂ ਤੇ ਨਾ ਆਪਣੇ ਹਾਲਾਤ ਆਪ ਬਣਾਏ, ਫਿਰ ਜਦ ਉਹ ਇਨ੍ਹਾਂ ਦੋ ਗੱਲਾਂ ਦਾ ਹੀ ਪੁਤਲਾ ਹੋਇਆ, ਤਾਂ ਉਸ ਦੀ ਆਜ਼ਾਦੀ ਦਾ ਸਵਾਲ ਹੀ ਨਹੀਂ ਉੱਠ ਸਕਦਾ।

ਪਰਮਾਤਮਾ ਸਰਬ-ਸ਼ਕਤੀਮਾਨ ਤੇ ਹਰ ਪਾਸੇ ਵੱਲੋਂ ਬੇਅੰਤ ਹੈ। ਉਸ ਦੀ ਸ਼ਕਤੀ ਬੇਅੰਤ ਹੈ, ਉਸ ਦਾ ਫ਼ੈਲਾਅ ਬੇਅੰਤ ਹੈ, ਉਸ ਦਾ ਸਮਾਂ ਬੇਅੰਤ ਹੈ। ਸਭ ਤਰ੍ਹਾਂ ਦੀਆਂ ਸਭ ਹੱਦਾਂ ਤੋਂ ਜੋ ਪਰੇ ਹੈ, ਉਹੋ ਹੀ ਪਰਮਾਤਮਾ ਹੈ। ਜੋ ਇਹ ਮੰਨਦਾ ਹੈ, ਉਸ ਲਈ ਤਾਂ ਆਦਮੀ ਨੂੰ ਆਜ਼ਾਦ ਖ਼ਿਆਲ ਕਹਿਣਾ ਬਿਲਕੁਲ ਵਾਧੂ ਜਿਹੀ ਗੱਲ ਹੈ। ਜੋ ਨਾਸਤਕ ਹਨ, ਉਨ੍ਹਾਂ ਲਈ ਇਸ ਆਜ਼ਾਦ ਖ਼ਿਆਲ ਹੋਣ ਦਾ ਸਵਾਲ ਹੀ ਨਹੀਂ ਹੈ ਕਿਉਂਕਿ ਉਹ ਤਾਂ ਪਾਪ-ਪੁੰਨ ਹੀ ਨਾ ਮੰਨਣ ਤੇ ਇਨ੍ਹਾਂ ਝੰਬੇਲਿਆਂ ਵਿਚ ਉਨ੍ਹਾਂ ਨੂੰ ਪੈਣ ਦੀ ਲੋੜ ਨਹੀਂ ਹੈ। ਉਹ ਤਾਂ ਚਾਰ ਦਿਨ ਮੌਜਾਂ ਮਾਣ ਕੇ ਚਲਦੇ ਬਣਦੇ ਹਨ, ਪਰ ਕੁਝ ਅਰਧ-ਨਾਸਤਕ ਹਨ, ਜੋ ਪਰਮਾਤਮਾ ਨੂੰ ਬੇਅੰਤ ਵੀ ਕਹਿੰਦੇ ਹਨ ਤੇ ਫਿਰ ਇਹ ਭੀ ਕਹਿੰਦੇ ਹਨ ਕਿ ਜੀਵ ਤੇ ਪ੍ਰਕਿਰਤੀ ਭੀ ਅਨਾਦੀ ਹਨ। ਇਹ ਦਲੀਲ ਵੀ ਹੱਛੀ ਹੈ। ਜੇ ਜੀਵ ਤੇ ਪ੍ਰਕਿਰਤੀ ਦੀ ਹਸਤੀ ਪਰਮਾਤਮਾ ਦੀ ਸ਼ਕਤੀ ਤੋਂ ਪਰੇ ਹੈ ਤਾਂ ਉਹ ਸਭ ਸ਼ਕਤੀਆਂ ਦਾ ਮਾਲਕ ਤਾਂ ਨਾ ਹੋਇਆ। ਜਦ ਕੋਈ ਵਸਤੂ ਜਾਂ ਕੋਈ ਸ਼ਕਤੀ ਉਸ ਤੋਂ ਪਰੇ ਹੈ ਤਾਂ ਉਹ ਬੇਅੰਤ ਕਿਸ ਤਰ੍ਹਾਂ ਹੋਇਆ ? ਉਸ ਦੀ ਸ਼ਕਤੀ ਦਾ ਕਿਸੇ ਪਾਸੇ ਦਾ ਅੰਤ ਹੈ। ਮੈਂ ਇਕ ਵੇਰਾਂ ਇਕ ਢੁੱਚਰ ਬਾਜ਼ ਆਰੀਆ ਸਮਾਜੀ ਨੂੰ ਇਹ ਢੁੱਚਰ ਕਹਿੰਦੇ ਸੁਣਿਆ ਹੈ ਕਿ 'ਜੋ ਪਰਮਾਤਮਾ ਸਰਬ-ਸ਼ਕਤੀ ਮਾਨ ਹੈ ਤਾਂ ਕੀ ਉਹ ਇਕ ਹੋਰ ਸਰਬ-ਸ਼ਕਤੀ ਮਾਨ ਪਰਮਾਤਮਾ ਭੀ ਪੈਦਾ ਕਰ ਸਕਦਾ ਹੈ ?' ਇਸ ਢੁੱਚਰ ਬਾਜ਼ ਨੂੰ ਨਾ ਤਾਂ ਇਹ ਸਮਝ ਪਈ ਕਿ ਉਸ ਦਾ ਇਹ ਢੁੱਚਰ ਪਰਮਾਤਮਾ ਦੇ ਸਰਬ-ਸ਼ਕਤੀ ਮਾਨ ਹੋਣ ਦੇ ਵਿਰੁੱਧ ਹੈ, ਜਿਸ ਨੂੰ ਉਹ ਆਪ ਭੀ ਸਰਬ-ਸ਼ਕਤੀ ਮਾਨ ਕਹਿੰਦਾ ਸੀ ਤੇ ਨਾ ਇਹ ਸਮਝ ਪਈ ਕਿ

ਉਸ ਨੂੰ ਬੇਅੰਤਤਾ ਦੀ ਉੱਕੀ ਸਮਝ ਹੀ ਨਹੀਂ ਹੈ। ਜੇ ਕਰ ਪਰਮਾਤਮਾ ਬੇਅੰਤ ਹੈ, ਤਾਂ ਉਸ ਜੇਡਾ ਹੋਰ ਦਾ ਸਵਾਲ ਹੀ ਕੀ ਹੋਇਆ ? ਇਹੋ ਜਿਹਾ ਫ਼ਿਕਰਾ ਤਾਂ ਕੋਈ ਉਹ ਬੇਸਮਝ ਹੀ ਕਹਿ ਸਕਦਾ ਹੈ, ਜਿਸ ਨੂੰ ਬੇਅੰਤਤਾ ਦਾ ਤਸੱਵਰ ਹੀ ਨਹੀਂ ਹੈ। ਬੇਅੰਤਤਾ ਇਕੋ ਹੋ ਸਕਦੀ ਹੈ, ਦੂਜੀ ਥਾਂ ਤਾਂ ਤਦ ਹੋਵੇ, ਜੇ ਬੇਅੰਤਤਾ ਦਾ ਅੰਤ ਆ ਜਾਵੇ। ਜਦ ਪਰਮਾਤਮਾ ਦਾ ਅੰਤ ਹੀ ਨਹੀਂ ਹੈ, ਤਾਂ ਦੂਜੇ ਕਿਸੇ ਦਾ ਸਵਾਲ ਹੀ ਕੀ ਉੱਠ ਸਕਦਾ ਹੈ। ਪਰਮਾਤਮਾ ਦੀ ਸ਼ਕਤੀ ਬੇਅੰਤ ਹੈ, ਇਸ ਕਰ ਕੇ ਕੋਈ ਸ਼ਕਤੀ ਉਸ ਤੋਂ ਬਾਹਰ ਨਹੀਂ ਹੈ। ਪਰਮਾਤਮਾ ਦਾ ਕੱਦ ਬੇਅੰਤ ਹੈ, ਇਸ ਕਰ ਕੇ ਕੋਈ ਕੱਦ ਉਸ ਤੋਂ ਬਾਹਰ ਨਹੀਂ ਹੈ। ਸ਼ੋਕ ਤਾਂ ਇਹ ਹੈ ਕਿ ਆਦਮੀ ਦਾ ਦਿਮਾਗ਼ ਇਸ ਤਰ੍ਹਾਂ ਦਾ ਬਣਿਆ ਹੋਇਆ ਹੈ ਕਿ ਇਸ ਵਿਚ ਬੇਅੰਤ ਦਾ ਤਸੱਵਰ ਨਹੀਂ ਬੈਠਦਾ ਤੇ ਅਣਜਾਣ ਆਦਮੀ ਪਰਮਾਤਮਾ ਨੂੰ ਬੇਅੰਤ ਕਹਿ ਕੇ ਦਿਮਾਗ਼ ਵਿਚ ਉਸ ਦਾ ਤਸੱਵਰ ਅੰਤ ਵਾਲਾ ਬਣਾਉਂਦੇ ਹਨ। ਕਰੋੜ ਨੂੰ ਕਰੋੜ ਨਾਲ ਜ਼ਰਬ ਦਿਓ ਤੇ ਫਿਰ ਹੋਰ ਕਰੋੜ ਨਾਲ ਜ਼ਰਬ ਦਿਓ ਤੇ ਇਸੇ ਤਰ੍ਹਾਂ ਕਰੋੜਾਂ ਵਾਰੀ ਕਰੋੜ ਨੂੰ ਕਰੋੜ ਨਾਲ ਜ਼ਰਬ ਦਿਓ ਤੇ ਮੁੜ ਜੋ ਰਕਮ ਬਣੇ ਉਸ ਨੂੰ ਫਿਰ ਉਤਨੀ ਵੇਰਾਂ ਹੀ ਆਪਣੇ ਆਪ ਨਾਲ ਜ਼ਰਬ ਦਿਓ ਤੇ ਜੇ ਇਸੇ ਤਰ੍ਹਾਂ ਵਧਾਉਂਦੇ ਹੀ ਸਾਰੀ ਉਮਰ ਲੱਗੇ ਰਹੋ ਤੇ ਫਿਰ ਜੋ ਬਣੇ ਉਤਨੇ ਮੀਲ ਭੀ ਲਿਖ ਲਵੋ ਤਾਂ ਇਹ ਵੱਡਾ ਫ਼ਾਸਲਾ ਬੇਅੰਤਤਾ ਦੇ ਮੁਕਾਬਲੇ ਵਿਚ ਸਿਫ਼ਰ ਦੀ ਹਸਤੀ ਰੱਖਦਾ ਹੈ। ਜਿਤਨਾ ਭੀ ਤੁਸੀਂ ਤਸੱਵਰ ਵਿਚ ਲਿਆਉਂਦੇ ਜਾਓ ਉਹ ਅੰਤ ਵਾਲਾ ਹੈ ਤੇ ਇਸ ਕਰ ਕੇ ਬੇਅੰਤ ਦੇ ਟਾਕਰੇ ਵਿਚ ਕੇਵਲ ਇਕ ਸਿਫ਼ਰ ਹੈ। ਇਸ ਤਰ੍ਹਾਂ ਭੀ ਬੇਅੰਤ ਦਾ ਤਸੱਵਰ ਠੀਕ ਤਰ੍ਹਾਂ ਤਾਂ ਦਿਮਾਗ਼ ਵਿਚ ਨਹੀਂ ਬੈਠ ਸਕਦਾ, ਪਰ ਇਹ ਦਲੀਲ ਬੇਅੰਤ ਦਾ ਭਾਵ ਪ੍ਰਗਟ ਕਰਦੀ ਹੈ। ਜੋ ਬੇਅੰਤ ਹੈ, ਉਸ ਤੋਂ ਪਰੇ ਕਹਿਣਾ ਆਪਣੇ ਮਨ ਨੂੰ ਧੋਖੇ ਵਿਚ ਪਾਉਣਾ ਹੈ। ਚੂੰਕਿ ਪਰਮਾਤਮਾ ਬੇਅੰਤ ਹੈ, ਇਸ ਲਈ ਉਸ ਦੀ ਹੱਦ ਨਹੀਂ ਪੁਗਦੀ, ਜਿੱਥੇ ਕੋਈ ਦੂਜਾ ਬੇਅੰਤ ਤਾਂ ਕੀ, ਕੋਈ ਅੰਤ ਵਾਲਾ ਭੀ ਹੋ ਸਕੇ। ਜੇ ਕਰ ਕੋਈ ਅੰਤ ਵਾਲਾ ਭੀ ਪਰਮਾਤਮਾ ਤੋਂ ਪਰੇ ਹੈ ਤਾਂ ਪਰਮਾਤਮਾ ਦੀ ਹੱਦ ਤਾਂ ਬਣ ਗਈ।

ਇਹ ਗੱਲ ਉੱਕੀ ਹੀ ਨਿਰਮੂਲ ਹੈ ਕਿ ਆਦਮੀ ਕੁਝ ਕਰਨ ਵਿਚ ਆਜ਼ਾਦ ਹੈ। ਜਦ ਆਦਮੀ ਦੀ ਸ਼ਕਤੀ ਹੀ ਆਪਣੀ ਨਹੀਂ ਹੈ, ਜਦ ਉਸ ਦੇ ਖ਼ਿਆਲਾਤ ਹੀ ਉਹ ਹਾਲਾਤ ਪੈਦਾ ਕਰਦੇ ਹਨ, ਜਿਨ੍ਹਾਂ ਉੱਤੇ ਉਸ ਦਾ ਵੱਸ ਨਹੀਂ ਹੈ, ਤਾਂ ਫਿਰ ਆਦਮੀ ਦੀ ਆਜ਼ਾਦ ਖ਼ਿਆਲੀ ਦਾ ਸਵਾਲ ਹੀ ਕੀ ਹੈ ? ਫਿਰ ਜੇ ਪਰਮਾਤਮਾ ਸਰਬ-ਸ਼ਕਤੀਮਾਨ ਹੈ ਤਾਂ ਆਦਮੀ ਦਾ ਕੀਤਾ ਹੋਇਆ ਉਸ ਦੀ ਸ਼ਕਤੀ ਤੋਂ ਬਾਹਰ ਨਹੀਂ ਹੋ ਸਕਦਾ। ਗੁਰੂ ਗ੍ਰੰਥ ਸਾਹਿਬ ਵਿਚ ਬਥੇਰੇ ਸ਼ਬਦ ਇਸ ਭਾਵ ਦੇ ਆਉਂਦੇ ਹਨ ਕਿ ਜੋ ਕੁਝ ਕਰ ਰਿਹਾ ਹੈ ਉਹ ਪਰਮਾਤਮਾ ਹੀ ਕਰ ਰਿਹਾ ਹੈ, ਪਰ ਇਹ ਸ਼ਬਦ ਭੀ ਬਥੇਰੇ ਆਉਂਦੇ ਹਨ ਕਿ ਜੋ ਕੁਝ ਆਦਮੀ ਕਰਦਾ ਹੈ, ਉਸ ਦਾ ਫਲ ਭੁਗਤਦਾ ਹੈ। ਠੀਕ ਗੱਲ ਤਾਂ ਇਹ ਹੈ ਕਿ ਗੁਰੂ ਸਾਹਿਬ ਵਿਚ ਇਹ ਭੀ ਸਪਸ਼ਟ ਆਉਂਦਾ ਹੈ :

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥

(ਪੰਨਾ ੪੩੩)

ਫਿਰ ਇਹ ਭੀ ਬਹੁਤ ਆਉਂਦਾ ਹੈ :

ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥

(ਪੰਨਾ ੧੦੩)

ਇਨ੍ਹਾਂ ਤੋਂ ਛੁਟ ਉਸ ਵਾਹਿਗੁਰੂ ਦੀ ਕਿਰਪਾ ਉੱਤੇ ਹੀ ਗੁਰੂ ਸਾਹਿਬ ਭਰੋਸਾ ਰਖਦੇ ਹਨ। ਇਨ੍ਹਾਂ ਤਿੰਨਾਂ ਅਸੂਲਾਂ ਵਿਚ ਆਮ ਲੋਕਾਂ ਨੂੰ ਜੋ ਬਾਹਲਾ ਵਿਚਾਰਦੇ ਨਹੀਂ ਹਨ, ਭੇਦ ਲੱਗਦਾ ਹੈ, ਪਰ ਕਰਮ, ਕਿਰਪਾ ਤੇ ਕਿਸਮਤ ਇਕ ਦੂਜੇ ਨਾਲੋਂ ਅੱਡਰੇ ਅਸੂਲ ਨਹੀਂ ਹਨ। ਇਸ ਗੱਲ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਨ ਲਈ ਮੈਂ ਅੱਗੇ ਇਨ੍ਹਾਂ ਅਸੂਲਾਂ ਸਬੰਧੀ ਖੋਲ੍ਹ ਕੇ ਲਿਖਦਾ ਹਾਂ।

✡ ✡ ✡

# ਕਿਸਮਤ ਹੈ ਕਿ ਨਹੀਂ ?

ਦੁਨੀਆਂ ਵਿਚ ਸ਼ਾਇਦ ਹੀ ਕੋਈ ਆਦਮੀ ਹੋਵੇ ਜੋ ਕਿਸਮਤ ਦਾ ਮੰਨਦਾ ਹੋਵੇ ਤੇ ਸ਼ਾਇਦ ਹੀ ਕੋਈ ਹੋਵੇ ਜੋ ਕਿਸਮਤ ਨੂੰ ਠੀਕ ਭਾਵ ਵਿਚ ਅਨੁਭਵ ਕਰ ਸਕੇ। ਸਾਡੇ ਦੇਸ ਵਿਚ ਆਮ ਲੋਕੀਂ ਕਿਸਮਤ ਨੂੰ ਜ਼ਬਾਨੀ-ਜ਼ਬਾਨੀ ਮੰਨਦੇ ਹਨ, ਪਰ ਅਸਲ ਵਿਚ ਇਸ ਦਾ ਭਾਵ ਗ਼ਲਤ ਸਮਝਦੇ ਹਨ। ਪੱਛਮੀ ਲੋਕ ਤੇ ਅੰਗ੍ਰੇਜ਼ੀ ਪੜ੍ਹੇ ਲੋਕ ਸਾਡੇ ਦੇਸ ਦੀ ਬਦਕਿਸਮਤੀ ਦਾ ਕਾਰਨ ਹੀ 'ਲੋਕਾਂ ਦੇ ਕਿਸਮਤ ਮੰਨਣ' ਨੂੰ ਕਹਿੰਦੇ ਹਨ। ਉਹ ਕਹਿੰਦੇ ਹਨ ਕਿ ਜੋ ਕਿਸਮਤ ਮੰਨਦਾ ਹੈ, ਉਹ ਸਾਰੀ ਵਾਗਡੋਰ ਕਿਸਮਤ ਉੱਤੇ ਛੱਡ ਕੇ ਨਿਕੰਮਾ ਹੋ ਬਹਿੰਦਾ ਹੈ। ਜੇ ਕਰ ਆਮ ਹਿੰਦੁਸਤਾਨੀਆਂ ਦੀ ਹਾਲਤ ਵੇਖੀਏ ਤਾਂ ਇਹ ਇਲਜ਼ਾਮ ਉਨ੍ਹਾਂ ਉੱਤੇ ਠੀਕ ਢੁੱਕਦਾ ਹੈ, ਪਰ ਕਿਸਮਤ ਦੇ ਅਸੂਲ ਦੇ ਜ਼ੁੰਮੇ ਇਹ ਇਲਜ਼ਾਮ ਨਹੀਂ ਆ ਸਕਦਾ। ਕਿਸਮਤ ਨੂੰ ਠੀਕ ਪੂਰਾ ਮੰਨਣ ਵਾਲਾ ਨਿਕੰਮਾ ਨਹੀਂ ਹੋ ਸਕਦਾ, ਉਹ ਪੂਰਾ ਕੰਮ ਕਰਨ ਵਾਲਾ ਪਰ ਬੇ-ਫ਼ਿਕਰ ਹੋਵੇਗਾ। ਨਿਕੰਮਾ ਤਾਂ ਉਹ ਹੁੰਦਾ ਹੈ ਜੋ ਸਮਝਦਾ ਹੈ ਕਿ ਕੰਮ ਦਾ ਨਤੀਜਾ ਤਾਂ ਕਿਸਮਤ ਵਿਚ ਲਿਖਿਆ ਹੈ ਤੇ ਕੰਮ ਆਪ ਨਹੀਂ ਲਿਖਿਆ। ਜੋ ਮੰਨਦਾ ਹੈ ਕਿ ਹਰ ਕਦਮ ਪੁੱਟਣਾ, ਹਰ ਸਾਹ ਲੈਣਾ, ਹਰ ਖ਼ਿਆਲ ਪੈਦਾ ਹੋਣਾ, ਹਰ ਉੱਦਮ ਕਰਨਾ ਤੇ ਹਰ ਪੱਤੇ ਦਾ ਝੁੱਲਣਾ ਸਭ ਹੀ ਮੁਕੱਰਰ ਹਨ। ਉਹ ਕਿਸ ਤਰ੍ਹਾਂ ਨਿਕੰਮਾ ਹੋ ਸਕਦਾ ਹੈ ? ਉਸ ਨੂੰ ਤਾਂ ਪਤਾ ਹੈ ਕਿ ਜੇ ਉਸ ਦੀ ਕਿਸਮਤ ਵਿਚ ਨਿਕੰਮਪੁਣਾ ਲਿਖਿਆ ਹੈ ਤਾਂ ਨਾ-ਕਾਮਯਾਬੀ ਭੀ ਲਿਖੀ ਹੈ, ਪਰ ਇਸ ਗੱਲ ਉੱਤੇ ਵਿਚਾਰ ਕਰਨ ਦੀ ਇਸ ਥਾਂ ਲੋੜ ਨਹੀਂ। ਇੱਥੇ ਤਾਂ ਸਿਰਫ਼ ਇਹ ਬਹਿਸ ਕਰਨੀ ਹੈ ਕਿ ਅਸਲ ਗੱਲ ਕੀ ਹੈ ? ਕੀ ਕਿਸਮਤ ਹੈ ਕਿ ਨਹੀਂ ਤੇ ਜੇ ਹੈ ਤਾਂ ਉਸ ਦਾ ਕੀ ਭਾਵ ਹੈ ?

ਇਸ ਗੱਲ ਨੂੰ ਹਰ ਇਕ ਮੰਨਦਾ ਹੈ ਕਿ ਇਹ ਸਾਰੀ ਸ੍ਰਿਸ਼ਟੀ ਤੇ ਇਸ ਦੇ ਕੰਮ ਖ਼ਾਸ ਕਾਇਦਿਆਂ ਅਨੁਸਾਰ ਚੱਲ ਰਹੇ ਹਨ। ਜੇ ਕਰ ਕੁਦਰਤ ਦੇ ਕੋਈ ਕਾਇਦੇ ਨਾ ਹੋਣ ਤਾਂ ਸ੍ਰਿਸ਼ਟੀ ਝੱਟ ਖ਼ਤਮ ਹੀ ਹੋ ਜਾਵੇ। ਜੇ ਕਰ ਅੱਗ ਕਦੀ ਜਲਾਵੇ ਤੇ ਕਦੀ ਠੰਢ ਪਾਵੇ ਤਾਂ ਇਹ ਵਰਤੀ ਹੀ ਨਹੀਂ ਜਾ ਸਕਦੀ। ਇਸੇ ਤਰ੍ਹਾਂ ਜੇ ਕਣਕ ਕਦੀ ਸਾਡੀ ਖ਼ੁਰਾਕ ਦਾ ਕੰਮ ਦੇਵੇ ਤੇ ਕਦੀ ਜ਼ਹਿਰ ਦਾ ਤਾਂ ਇਹ ਵਰਤੀ ਨਹੀਂ ਜਾ ਸਕਦੀ। ਵਧੇਰੇ ਮਿਸਾਲਾਂ ਕੀ ਦੇਣੀਆਂ ਹਨ ! ਪਰ ਇਕ ਵਸਤੂ ਤੇ ਹਰ ਇਕ ਕੰਮ ਕਾਇਦਿਆਂ ਅਨੁਸਾਰ ਚੱਲ ਰਿਹਾ ਹੈ। ਆਦਮੀ ਉਹੋ ਚੀਜ਼ਾਂ ਵਰਤ ਸਕਦਾ ਹੈ ਜਿਨ੍ਹਾਂ ਦੇ ਕੁਝ ਕਾਇਦੇ ਇਸ ਨੂੰ ਪਤਾ ਹਨ। ਅੱਗ, ਪਾਣੀ, ਮਿੱਟੀ, ਫਲ, ਬੂਟੇ, ਲੱਕੜ ਤੇ ਅਨਾਜ ਆਦਿਕ ਜੋ ਭੀ ਇਹ ਵਰਤਦਾ ਹੈ ਕੇਵਲ ਉਹੋ ਹੀ ਹਨ, ਜਿਨ੍ਹਾਂ ਦਾ ਕੋਈ ਕਾਇਦਾ ਇਸ ਨੂੰ ਪਤਾ ਹੈ। ਇਸ ਨੂੰ ਪਤਾ ਹੈ ਕਿ ਅੱਗ ਸੇਕ ਦੇਂਦੀ

ਹੈ ਤੇ ਸੇਕ ਲਈ ਇਹ ਅੱਗ ਵਰਤਣ ਨੂੰ ਲੈਂਦਾ ਹੈ। ਇਸ ਨੂੰ ਪਤਾ ਹੈ ਕਿ ਪਾਣੀ ਤੇਹ ਬੁਝਾਂਦਾ ਹੈ ਤੇ ਮੈਲ ਖੋਰਦਾ ਹੈ, ਇਸ ਕਰ ਕੇ ਇਹ ਪਾਣੀ ਪੀ ਲੈਂਦਾ ਹੈ ਤੇ ਇਸ ਨਾਲ ਕੱਪੜੇ ਧੋ ਲੈਂਦਾ ਹੈ। ਇਸ ਨੂੰ ਪਤਾ ਹੈ ਕਿ ਸਾਗ ਤੇ ਅਨਾਜ ਇਸ ਦੇ ਸਰੀਰਕ ਅੰਗ ਬਣਾਉਂਦੇ ਹਨ, ਇਸ ਕਰ ਕੇ ਇਨ੍ਹਾਂ ਨੂੰ ਖਾ ਲੈਂਦਾ ਹੈ। ਇਨ੍ਹਾਂ ਚੀਜ਼ਾਂ ਦੇ ਵਰਤਣ ਤੋਂ ਪਹਿਲਾਂ ਆਦਮੀ ਨੂੰ ਇਨ੍ਹਾਂ ਦੇ ਅੱਗੋਂ ਹੋਣ ਵਾਲੇ ਅਸਰਾਂ ਦਾ ਪਤਾ ਹੁੰਦਾ ਹੈ, ਤਦ ਹੀ ਉਹ ਇਨ੍ਹਾਂ ਨੂੰ ਵਰਤ ਸਕਦਾ ਹੈ। ਜਿਹੜਾ ਆਦਮੀ ਕਿਸੇ ਵਸਤੂ ਸਬੰਧੀ ਵਧੇਰੇ ਕੁਦਰਤੀ ਕਾਇਦੇ (ਜਾਂ ਖ਼ਾਸੀਅਤਾਂ) ਜਾਣਦਾ ਹੈ, ਉਹ ਉਸ ਵਸਤੂ ਨੂੰ ਵਧੇਰੇ ਕੰਮਾਂ ਲਈ ਵਰਤ ਸਕਦਾ ਹੈ। ਜੇ ਕਰ ਕੋਈ ਅਜਿਹਾ ਆਦਮੀ ਹੋਵੇ, ਜੋ ਕਿਸੇ ਵਸਤੂ ਸਬੰਧੀ ਸਭ ਕਿਸਮ ਦੇ ਸਭ ਕਾਇਦੇ ਜਾਣਦਾ ਹੋਵੇ, ਤਾਂ ਉਸ ਵਸਤੂ ਨੂੰ ਵਰਤਣ ਵਿਚ ਉੱਕੀ ਭੁੱਲ ਨਹੀਂ ਕਰ ਸਕਦਾ।

ਹੁਣ ਜੇ ਕਰ ਅਜਿਹਾ ਆਦਮੀ ਹੋਵੇ, ਜੋ ਕੁਦਰਤ ਦੀਆਂ ਸਭ ਚੀਜ਼ਾਂ ਦੇ ਸਭ ਗੁਣਾਂ ਨੂੰ ਪੂਰੀ ਤਰ੍ਹਾਂ ਜਾਣਦਾ ਹੋਵੇ, ਤਾਂ ਉਹ ਕੋਈ ਗ਼ਲਤੀ ਕਰ ਹੀ ਨਹੀਂ ਸਕਦਾ। ਹੁਣ ਦੇ ਹਾਲਾਤ ਤੇ ਹੁਣ ਦੇ ਗੁਣ ਮੁਕੰਮਲ ਤੌਰ 'ਤੇ ਜਾਣਨ ਵਾਲਾ ਭਵਿੱਖਤ ਦਾ ਮੁਕੰਮਲ ਮਾਲਕ ਹੈ। ਇਸ ਵੇਲੇ ਜੋ ਸਭ ਸ੍ਰਿਸ਼ਟੀ ਦੇ ਜਾਨਵਰਾਂ ਤੇ ਸਭ ਵਸਤੂਆਂ ਦੇ ਸਾਰੇ ਗੁਣ ਤੇ ਸਾਰੇ ਸੂਖਮ ਖ਼ਿਆਲਾਤ, ਸਭ ਸਰਗੁਣ, ਨਿਰਗੁਣ ਪੈਦਾਇਸ਼ ਤੇ ਸਭ ਕਿਸਮ ਤੇ ਸਭ ਕਿਸਮ ਦੀਆਂ ਸਭ ਸ਼ਕਤੀਆਂ ਨੂੰ ਪੂਰੀ ਤਰ੍ਹਾਂ ਜਾਣਦਾ ਹੈ, ਉਹ ਕਹਿ ਸਕਦਾ ਹੈ ਕਿ ਅੱਗੋਂ ਕੀ ਵਰਤੇਗਾ। ਮੇਰੇ ਸਰੀਰ ਵਿਚ ਕਈ ਤਰ੍ਹਾਂ ਦੀਆਂ ਤਾਕਤਾਂ ਹਨ, ਮੇਰੇ ਦਿਮਾਗ਼ ਵਿਚ ਕਈ ਤਰ੍ਹਾਂ ਦੇ ਖ਼ਿਆਲਾਤ ਹਨ, ਮੇਰੇ ਲਹੂ ਵਿਚ ਕਈ ਤਰ੍ਹਾਂ ਦੇ ਜਰਮ (ਕੀੜੇ) ਹਨ। ਜੇ ਕੋਈ ਇਨ੍ਹਾਂ ਸਾਰਿਆਂ ਨੂੰ ਜਾਣਦਾ ਹੋਵੇ ਤੇ ਨਾਲ ਹੀ ਉਹ ਸਾਰੀ ਸ੍ਰਿਸ਼ਟੀ ਨੂੰ ਜਾਣਦਾ ਹੋਵੇ, ਜੋ ਕਈ ਤਰ੍ਹਾਂ ਨਾਲ ਮੇਰੇ ਸਰੀਰ ਉੱਤੇ ਤੇ ਮੇਰੇ ਖ਼ਿਆਲਾਤ ਉੱਤੇ ਅਸਰ ਪਾ ਰਹੀ ਹੈ, ਤਾਂ ਉਹ ਮੇਰਾ ਸਾਰਾ ਅੱਗਾ ਅੱਜ ਹੀ ਦੱਸ ਸਕਦਾ ਹੈ।

ਹੋਰ ਪਾਸਿਓਂ ਸੋਚੋ। ਮੈਂ ਸਕੂਲ ਵਿਚ ਮੁੰਡੇ ਪੜ੍ਹਾਉਂਦਾ ਸਾਂ ਤੇ ਮੈਂ ਕਹਿ ਸਕਦਾ ਸਾਂ ਕਿ ਫ਼ਲਾਣਾ ਮੁੰਡਾ ਪਾਸ ਹੋ ਜਾਵੇਗਾ, ਫ਼ਲਾਣਾ ਅੱਵਲ ਰਹੇਗਾ ਤੇ ਫ਼ਲਾਣਾ ਫ਼ੇਲ ਹੋਵੇਗਾ, ਆਦਿਕ। ਇਨ੍ਹਾਂ ਮੁੰਡਿਆਂ ਸਬੰਧੀ ਮੇਰਾ ਪਹਿਲਾਂ ਕੀਤਾ ਕਥਨ ਆਮ ਕਰ ਕੇ ਠੀਕ ਨਿਕਲਦਾ ਸੀ ਤੇ ਇਸੇ ਤਰ੍ਹਾਂ ਸਾਰੇ ਉਸਤਾਦਾਂ ਦਾ ਠੀਕ ਨਿਕਲਦਾ ਹੈ। ਜਿਹੜਾ ਵਧੇਰੇ ਲਾਇਕ ਉਸਤਾਦ ਹੈ ਉਸ ਦਾ ਕਥਨ ਹੋਰ ਵੀ ਵਧੇਰੇ ਠੀਕ ਨਿਕਲੇਗਾ। ਮੇਰੇ ਜਾਂ ਕਿਸੇ ਹੋਰ ਉਸਤਾਦ ਦੇ ਕਥਨਾਂ ਵਿਚ ਗ਼ਲਤੀ ਕੇਵਲ ਇਸ ਕਰ ਕੇ ਨਿਕਲਦੀ ਹੈ ਕਿ ਅਸੀਂ ਸਭ ਸਬੰਧ ਰੱਖਣ ਵਾਲੀਆਂ ਵਸਤੂਆਂ ਸਬੰਧੀ ਸਭ ਕਾਇਦਿਆਂ ਨੂੰ ਨਹੀਂ ਜਾਣਦੇ ਹੁੰਦੇ।

ਪਹਿਲਾਂ ਤਾਂ ਸਾਨੂੰ ਮੁੰਡੇ ਦੀ ਲਿਆਕਤ ਦਾ ਪੂਰਾ ਗਿਆਨ ਨਹੀਂ ਹੈ। ਮੋਟੀ ਜੇਹੀ ਗੱਲ ਅਸੀਂ ਜਾਣਦੇ ਹਾਂ ਕਿ 'ਇਹ ਕਿਤਨਾ ਕੁਝ ਜਾਣਦਾ ਹੈ, ਪਰ ਸਾਨੂੰ ਇਹ ਪਤਾ ਨਹੀਂ ਹੈ ਕਿ ਮੁੰਡਾ ਕਿਹੜੇ-ਕਿਹੜੇ ਕਾਇਦੇ ਜਾਣਦਾ ਹੈ।'

ਸਾਫ਼ ਕਰਨ ਲਈ ਅਸੀਂ ਇਕ ਪਰਚਾ ਹੀ ਲੈਂਦੇ ਹਾਂ। ਇਹ ਪਰਚਾ ਹਿਸਾਬ ਦਾ ਹੈ। ਸਾਨੂੰ ਮੁੰਡੇ ਸਬੰਧੀ ਇਹ ਪੂਰਾ ਪਤਾ ਹੈ ਕਿ ਉਸ ਦਾ ਦਿਮਾਗ਼ ਇਤਨਾ ਤੇਜ਼ ਹੈ ਤੇ ਉਹ ਫ਼ਲਾਣੇ-ਫ਼ਲਾਣੇ ਕਾਇਦੇ ਜਾਣਦਾ ਹੈ, ਨਾਲ ਹੀ ਸਾਨੂੰ ਬਾਕੀ ਸ੍ਰਿਸ਼ਟੀ ਦੇ ਭੀ ਸਾਰੇ ਕਾਇਦੇ ਪਤਾ ਹਨ ਤੇ ਇਸ ਕਰ ਕੇ ਇਹ ਭੀ ਪਤਾ ਹੈ ਕਿ ਯੂਨੀਵਰਸਿਟੀ ਦੇ ਫ਼ਲਾਣੇ-ਫ਼ਲਾਣੇ ਮੈਂਬਰ ਹਨ, ਜਿਨ੍ਹਾਂ ਦਾ ਫ਼ਲਾਣਾ-ਫ਼ਲਾਣਾ ਪਰਚਾ ਪਾਉਣ ਵਾਲਿਆਂ ਨਾਲ ਸਬੰਧ ਹੈ, ਇਹ ਪੂਰਾ ਪਤਾ ਹੈ, ਤਾਂ ਫਿਰ ਇਹ ਭੀ ਪਤਾ ਹੈ ਕਿ ਹਿਸਾਬ ਦੇ ਇਸ ਪਰਚੇ ਦਾ ਫ਼ਲਾਣਾ ਮੁਮਤਹਿਨ (ਪ੍ਰੀਖਯਕ) ਮੁਕੱਰਰ ਹੋਵੇਗਾ। ਅੱਗੇ ਸਾਨੂੰ ਉਸ ਮੁਮਤਹਿਨ ਦੇ ਦਿਮਾਗ਼, ਲਿਆਕਤ ਤੇ ਖ਼ਿਆਲਾਤ ਦਾ ਪਤਾ ਹੈ, ਸਾਰੇ ਅਸਰਾਂ ਦਾ ਪੂਰਾ ਪਤਾ ਹੈ। ਇਸ ਕਰ ਕੇ ਸਾਨੂੰ ਇਹ ਵੀ ਪਤਾ ਹੈ ਕਿ ਉਹ ਫ਼ਲਾਣੇ-ਫ਼ਲਾਣੇ ਸਵਾਲ ਪੁੱਛੇਗਾ। ਹੁਣ ਇਕ ਪਾਸੇ ਸਾਨੂੰ ਮੁੰਡੇ ਦੀ ਲਿਆਕਤ ਦਾ ਜ਼ਰਾ-ਜ਼ਰਾ ਪਤਾ ਹੈ ਤੇ ਦੂਜੇ ਪਾਸੇ ਲੈਣ ਵਾਲੇ ਸਵਾਲਾਂ ਦਾ ਪਤਾ ਹੈ, ਇਸ ਕਰ ਕੇ ਅਸੀਂ ਕਹਿ ਸਕਦੇ ਹਾਂ ਕਿ ਮੁੰਡਾ ਫ਼ਲਾਣਾ-ਫ਼ਲਾਣਾ ਸਵਾਲ ਠੀਕ ਕਰੇਗਾ ਤੇ ਫ਼ਲਾਣਾ-ਫ਼ਲਾਣਾ ਗ਼ਲਤ ਕਰੇਗਾ ਤੇ ਇਤਨੇ ਨੰਬਰ ਲਵੇਗਾ।

ਹੋਰ ਲਓ! ਬਾਰਸ਼ ਸਬੰਧੀ ਮੌਸਮੀ ਪੇਸ਼ੀਨਗੋਈਆਂ ਤੁਸੀਂ ਰੋਜ਼ ਪੜ੍ਹਦੇ ਹੋ। ਇਹ ਬਹੁਤ ਕੁਝ ਠੀਕ ਨਿਕਲਦੀਆਂ ਹਨ। ਗੱਲ ਇਹ ਹੈ ਕਿ ਕੁਦਰਤੀ ਕਾਇਦੇ ਜਾਣਨ ਵਾਲੇ ਸਿਆਣੇ ਆਦਮੀ ਨੂੰ ਖ਼ਬਰ ਮਿਲਦੀ ਹੈ ਕਿ ਸਮੁੰਦਰ ਵਿੱਚੋਂ ਮੌਨਸੂਨ ਫ਼ਲਾਣੀ ਦਿਸ਼ਾ ਵੱਲ ਇਤਨੀ ਤੇਜ਼ੀ ਨਾਲ ਟੁਰ ਪਈ ਹੈ। ਅੱਗੋਂ ਉਨ੍ਹਾਂ ਨੂੰ ਪਤਾ ਹੈ ਕਿ ਇਸ ਦਿਸ਼ਾ ਵਿਚ ਫ਼ਲਾਣਾ-ਫ਼ਲਾਣਾ ਪਹਾੜ ਹੈ, ਜੋ ਇਤਨਾ ਉੱਚਾ ਹੈ, ਇਤਨੀ ਤੇਜ਼ੀ ਵਾਲੀ ਤੇ ਉਸ ਦਿਸ਼ਾ ਵਿਚ ਚਲਣ ਵਾਲੀ ਮੌਨਸੂਨ ਇਸ ਦੇ ਨਾਲ ਰੁਕ ਕੇ ਫ਼ਲਾਣੇ ਪਾਸੇ ਵੱਲ ਇਤਨੀ ਤੇਜ਼ੀ ਨਾਲ ਚਲੇਗੀ ਤੇ ਅੱਗੋਂ ਫਿਰ ਇਹ ਫ਼ਲਾਣੀ ਥਾਂ ਰੁਕ ਕੇ ਜਾਂ ਕਿਸੇ ਹੋਰ ਤਰ੍ਹਾਂ ਇਤਨੀ ਠੰਢੀ ਹੋ ਜਾਵੇਗੀ, ਇਤਨੀ ਠੰਢੀ ਹੋ ਕੇ ਫਿਰ ਇਸ ਦੇ ਵਿਚ ਦਾ ਪਾਣੀ ਇਸ ਵਿਚ ਘੁਲਿਆ ਨਹੀਂ ਰਹਿ ਸਕੇਗਾ ਤੇ ਬਾਰਸ਼ ਵਸ ਪਵੇਗੀ। ਇਸ ਤਰ੍ਹਾਂ ਨਾਲ ਕੁਦਰਤ ਦੇ ਕੁਝ ਕਾਇਦਿਆਂ ਦੇ ਜਾਣੂ ਪੇਸ਼ੀਨਗੋਈਆਂ ਕਰ ਸਕਦੇ ਹਨ। ਇਨ੍ਹਾਂ ਪੇਸ਼ੀਨਗੋਈਆਂ ਵਿਚ ਕਦੀ-ਕਦੀ ਗ਼ਲਤੀ ਇਸ ਕਰ ਕੇ ਹੁੰਦੀ ਹੈ ਕਿ ਸਾਰੀ ਕੁਦਰਤ ਦੇ ਇਹ ਸਾਰੇ ਕਾਇਦਿਆਂ ਨੂੰ ਪੂਰੀ ਤਰ੍ਹਾਂ ਨਹੀਂ ਜਾਣਦੇ ਹੁੰਦੇ। ਮਗਰੋਂ ਉਹ ਕਹਿੰਦੇ ਹਨ ਕਿ ਪੰਜਾਬ ਵਿਚ ਬਾਰਸ਼ ਤਾਂ ਹੋਣੀ ਸੀ, ਪਰ ਸਿੰਧ ਵੱਲੋਂ ਬਹੁਤ ਖ਼ੁਸ਼ਕ ਹਵਾ ਚੱਲ ਪਈ ਸੀ, ਜਿਸ ਨੇ ਪਾਣੀ ਵਿਚ ਹੀ ਜਜ਼ਬ ਕਰ ਲਿਆ ਹੈ। ਜੇ ਕਰ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਹੁੰਦਾ ਕਿ ਫ਼ਲਾਣੀ ਥਾਂ ਅਜਿਹੇ ਅਸਰ ਹਨ, ਜੋ ਸਿੰਧ ਵੱਲੋਂ ਖ਼ੁਸ਼ਕ ਹਵਾ ਚਲਾ ਦੇਣਗੇ, ਤਾਂ ਉਹ ਇਤਨੀ ਭੁੱਲ ਭੀ ਨਾ ਕਰਦੇ। ਪੇਸ਼ੀਨਗੋਈ ਕਰਨ ਵਿਚ ਜੋ ਭੁੱਲ ਹੁੰਦੀ ਹੈ, ਤਾਂ ਕੇਵਲ ਇਸ ਕਰ ਕੇ ਹੁੰਦੀ ਹੈ ਕਿ ਹੁਣ ਦੇ ਸਮੇਂ ਦੇ ਪੂਰੇ ਹਾਲਾਤ ਤੇ ਪੂਰੇ ਕਾਇਦੇ ਨਹੀਂ ਜਾਣਦੇ ਹੁੰਦੇ। ਜੋ ਅੱਜ ਸਾਰੀ ਸ੍ਰਿਸ਼ਟੀ ਦੇ ਪੂਰੇ ਹਾਲਾਤ, ਪੂਰੇ ਅਸਰਾਤ ਤੇ ਪੂਰੇ ਕਾਇਦੇ ਜਾਣਦਾ ਹੈ, ਉਹ ਅੱਗੋਂ ਲਈ ਹਰ ਇਕ ਗੱਲ ਦੀ ਪੂਰੀ ਤੇ ਠੀਕ ਪੇਸ਼ੀਨਗੋਈ

ਕਰ ਸਕਦਾ ਹੈ। ਆਉਣ ਵਾਲਾ ਸਮਾਂ ਅੱਜ ਦੇ ਸਮੇਂ ਵਿੱਚੋਂ ਹੀ ਨਿਕਲਦਾ ਹੈ। ਭਵਿੱਖਤ ਵਿਚ ਕੋਈ ਵਸਤੂ, ਕੋਈ ਅਸਰ, ਕੋਈ ਕਾਇਦਾ ਕਿਧਰੋਂ ਬਾਹਰੋਂ ਤਾਂ ਨਹੀਂ ਆ ਸਕਦਾ। ਮੈਂ ਉਹੋ ਕੁਝ ਹੋਵਾਂਗਾ, ਜੋ ਅੱਜ ਹਾਂ ਤੇ ਜੇ ਫ਼ਰਕ ਹੋਵਗਾ ਤਾਂ ਉਹ ਬਾਕੀ ਸ੍ਰਿਸ਼ਟੀ (ਜਿਸ ਵਿਚ ਮੇਰੇ ਅੰਦਰਲੇ ਖ਼ਿਆਲਾਤ ਤੇ ਬਾਹਰਲਾ ਸਰੀਰ ਭੀ ਸ਼ਾਮਿਲ ਹੈ) ਦੇ ਅਸਰਾਤ ਦਾ ਅਸਰ ਹੀ ਹੋਵੇਗਾ, ਜੇ ਕਰ ਮੈਨੂੰ ਆਪਣੇ ਆਪ ਦਾ ਪੂਰਾ ਪਤਾ ਹੋਵੇ, ਆਪਣੇ ਸਾਰੇ ਖ਼ਿਆਲਾਤ, ਸਾਰੀ ਲਿਆਕਤ ਤੇ ਇਸ ਤਰ੍ਹਾਂ ਦੀ ਹਰ ਇਕ ਸਰੀਰਕ, ਮਾਨਸਿਕ ਤੇ ਆਤਮਕ ਦਸ਼ਾ ਦਾ ਪਤਾ ਹੋਵੇ ਤੇ ਨਾਲ ਹੀ ਆਪਣੇ ਆਪ ਉੱਤੇ ਬਾਹਰੋਂ ਪੈਣ ਵਾਲੇ ਅਸਰਾਤ ਦਾ ਪੂਰਾ ਪਤਾ ਹੋਵੇ ਅਤੇ ਜੋ ਅਸਰ ਮੇਰੇ ਉੱਤੇ ਇਹ ਜ਼ਮੀਨ, ਇਸ ਜ਼ਮੀਨ ਦੇ ਜਾਨਵਰ ਤੇ ਇਸ ਜ਼ਮੀਨ ਦੀ ਹੋਰ ਪੈਦਾਵਾਰ ਪਾ ਰਹੇ ਹਨ, ਉਨ੍ਹਾਂ ਦਾ ਭੀ ਪੂਰਾ ਪਤਾ ਹੋਵੇ, ਸਗੋਂ ਹੋਰ ਜ਼ਮੀਨਾਂ, ਹੋਰ ਤਾਰਿਆਂ, ਸਾਡੇ ਸੂਰਜ ਤੇ ਹੋਰ ਸੂਰਜਾਂ ਤੇ ਹੋਰ ਪਰੇ ਤੋਂ ਪਰੇ ਜੋ ਕੁਝ ਹੈ ਸਭ ਦੇ ਅਸਰਾਤ ਦਾ ਪੂਰਾ ਪਤਾ ਹੋਵੇ, ਤਾਂ ਮੈਨੂੰ ਕੇਵਲ ਇਤਨਾ ਹੀ ਪਤਾ ਨਹੀਂ ਹੈ ਕਿ ਮੈਂ ਅੱਜ ਕੀ ਕੁਝ ਹਾਂ, ਸਗੋਂ ਇਹ ਭੀ ਪਤਾ ਹੈ ਕਿ ਕਲ੍ਹ ਕੀ ਕੁਝ ਹੋਵਾਂਗਾ। ਮੈਂ ਕੁਝ ਨਹੀਂ ਹਾਂ। ਮੈਂ ਤਾਂ ਕੇਵਲ ਕੁਦਰਤ ਦੇ ਬੇਅੰਤ ਅਸਰਾਤ ਦੇ ਹੱਥ ਖਿਡੌਣਾ ਹਾਂ। ਮੈਂ ਉਹ ਕੁਝ ਹਾਂ, ਜੋ ਬੇਅੰਤ ਅਸਰਾਤ ਨੇ ਮੈਨੂੰ ਬਣਾਇਆ ਹੈ ਤੇ ਉਹ ਕੁਝ ਹੋਵਾਂਗਾ ਜੋ ਬੇਅੰਤ ਅਸਰਾਤ ਮੈਨੂੰ ਬਣਾਉਣਗੇ।

ਮੈਂ ਪੜ੍ਹ ਗਿਆ ਹਾਂ, ਮੈਂ ਚੰਗੀ ਸੁਸਾਇਟੀ ਵਿਚ ਪੈ ਗਿਆ ਹਾਂ, ਜੇ ਕਰ ਫ਼ਲਾਣੇ ਵੇਲੇ ਮੈਂ ਫ਼ਲਾਣੇ ਅਸਰ ਨਾਲ ਕੁਰਾਹੇ ਜਾਣੋਂ ਬਚ ਜਾਂਦਾ ਤਾਂ ਅੱਜ ਮੈਂ ਕੁਝ ਹੋਰ ਹੀ ਹੁੰਦਾ। ਜੇ ਕਰ ਫ਼ਲਾਣੇ ਵੇਲੇ ਇਤਫ਼ਾਕ ਨਾਲ ਫ਼ਲਾਣੀ ਪੁਸਤਕ ਮੇਰੇ ਹੱਥ ਨਾ ਪੈਂਦੀ, ਤਾਂ ਮੈਂ ਹੁਣ ਦੇ ਰਾਹ ਵੱਲ ਤੁਰਦਾ ਹੀ ਨਾ ਤੇ ਪਤਾ ਨਹੀਂ ਕੀ ਬਣਦਾ? ਇਹ ਸਭ ਕੁਝ ਦੇਵ ਨੇਤ ਨਾਲ ਹੀ ਹੈ, ਜਿਸ ਨੇ ਮੈਨੂੰ ਉਹ ਕੁਝ ਬਣਾਇਆ ਹੈ, ਜੋ ਮੈਂ ਅੱਜ ਹਾਂ। ਇਸ ਤਰ੍ਹਾਂ ਦੇ ਖ਼ਿਆਲਾਤ ਉਸ ਸਿਆਣੇ ਆਦਮੀ ਦੇ ਮਨ ਵਿਚ ਆਉਂਦੇ ਹਨ, ਜਿਸ ਦੀ ਸਿਆਣਪ ਅਜੇ ਬਹੁਤ ਲੰਮੀ ਨਹੀਂ ਹੈ। ਜੇ ਉਹ ਵਧੇਰੇ ਸਿਆਣਾ ਹੁੰਦਾ, ਤਾਂ ਇਹ ਸਮਝਦਾ ਕਿ ਫ਼ਲਾਣੇ ਆਦਮੀ ਦਾ ਜੋ ਮੇਲ ਸੀ ਜਾਂ ਫ਼ਲਾਣੀ ਪੁਸਤਕ ਦਾ ਜੋ ਮੈਨੂੰ ਮਿਲਣਾ ਸੀ, ਉਹ ਮੇਰੇ ਪ੍ਰਬੰਧ ਜਾਂ ਗਿਆਨ ਤੋਂ ਤਾਂ ਪਰੇ ਸੀ, ਪਰ ਇਸ ਕੁਦਰਤ ਦੇ ਬੇਅੰਤ ਕਾਨੂੰਨ ਵਿਚ ਉਹ ਭੀ ਬੱਝਾ ਹੋਇਆ ਸੀ। ਦੂਜੇ ਲਫ਼ਜ਼ਾਂ ਵਿਚ ਇਉਂ ਕਹੋ, ਕੋਈ ਗੱਲ ਦੇਵ ਨੇਤ (ਇਤਫ਼ਾਕ) ਨਾਲ ਨਹੀਂ ਹੁੰਦੀ। ਹਰ ਨਿੱਕੀ ਮੋਟੀ ਗੱਲ ਤੇ ਵਸਤੂ ਇਸ ਅਨੰਤ ਕਾਨੂੰਨ ਅਨੁਸਾਰ ਹੀ ਵਰਤਦੀ ਹੈ। ਇਸ ਨੂੰ ਅਸੀਂ ਥੋੜ੍ਹੀ ਬੁੱਧੀ ਵਾਲੇ ਦੇਵ ਨੇਤ ਨਾਲ ਵਰਤਿਆ, ਇਸ ਕਰ ਕੇ ਕਹਿੰਦੇ ਹਾਂ ਕਿ ਉਸ ਦੇ ਵਰਤਣ ਦਾ ਕਾਨੂੰਨ ਸਾਡੀ ਨਜ਼ਰੋਂ ਪਰੇ ਹੈ। ਬਸ ਮੁਕਦੀ ਗੱਲ ਇਹ ਹੈ ਕਿ ਹਰ ਹਸਤੀ, ਸਭ ਸ੍ਰਿਸ਼ਟੀ ਤੇ ਕਾਰਵਾਈ ਬੇਅੰਤ ਕਾਨੂੰਨ ਵਿਚ ਬੱਧੀ ਹੀ ਚੱਲ ਰਹੀ ਹੈ। ਇਸ ਵਿਚ ਕਿਸੇ ਦੀ ਆਜ਼ਾਦੀ ਦੇ ਕੁਝ ਅਰਥ ਹੀ ਨਹੀਂ ਹਨ। ਜਦ ਮੇਰੀ ਸਮਝ, ਮੇਰੇ ਖ਼ਿਆਲਾਤ, ਮੇਰਾ ਗਿਆਤ

(Consciousness) ਮੇਰਾ ਸੁਭਾ, ਮੇਰਾ ਚਾਲ-ਚਲਣ ਤੇ ਮੇਰਾ ਹਰ ਇਕ ਫੁਰਨਾ ਜੋ ਅੰਦਰੋਂ ਉਪਜਦਾ ਜਾਪਦਾ ਹੈ, ਸਭ ਕੁਝ ਕੁਦਰਤ ਦੇ ਬੇਅੰਤ ਕ੍ਰਿਸ਼ਮੇ ਦੀ ਹੋਂਦ ਦੇ ਅਸਰ ਨਾਲ ਹੀ ਬਣ ਰਿਹਾ ਹੈ, ਤਾਂ ਉਸ ਵਿਚ ਮੇਰਾ ਕੀ ਹੈ ? ਮੇਰਾ ਤਾਂ ਮੈਂ ਆਪ ਭੀ ਨਹੀਂ ਹਾਂ। ਜੋ ਮੇਰੀ ਗਿਆਤ ਹੈ, ਇਸ ਦਾ ਭੀ ਮੈਨੂੰ ਪਤਾ ਨਹੀਂ ਹੈ ਕਿ ਕੀ ਹੈ, ਕਿੱਥੋ ਆਈ ਤੇ ਮੇਰੇ ਨਾਲ ਉਸ ਦਾ ਕੀ ਸਬੰਧ ਹੈ ਤੇ ਕਿਉਂ ? ਜੋ ਕੁਝ ਇਸ ਵੇਲੇ ਵਰਤ ਰਿਹਾ ਹੈ, ਜਾਂ ਜੋ ਸ੍ਰਿਸ਼ਟੀ ਵਿਚ ਇਸ ਵੇਲੇ ਮੌਜੂਦ ਹੈ, ਸਭ ਪਿਛਲੇ ਜ਼ਮਾਨੇ ਦੇ ਵਰਤਾਰੇ ਤੇ ਸ੍ਰਿਸ਼ਟੀ ਦਾ ਹੀ ਨਤੀਜਾ ਹੈ। ਹਰ ਤਰ੍ਹਾਂ ਦੀਆਂ ਸਥੂਲ (Material) ਤੇ ਸੂਖਮ ਹਸਤੀਆਂ ਇਕ ਬੇਅੰਤ ਕਾਨੂੰਨ ਦੇ ਅੰਗ ਹਨ। ਕੋਈ ਵਸਤੂ, ਕੋਈ ਖ਼ਿਆਲ, ਕੋਈ ਕਿਸੇ ਕਿਸਮ ਜਾਂ ਢੰਗ ਦੀ ਹਸਤੀ (ਸਗੋਂ ਨੇਸਤੀ ਭੀ ਜੇ ਕਰ ਨੇਸਤੀ ਹੈ ਤਾਂ ਉਹ ਭੀ ਹਸਤੀ ਦੀ ਇਕ ਅੱਡਰੀ ਸ਼ਕਲ ਦਾ ਨਾਮ ਹੈ, ਕਿਉਂਕਿ ਜੋ ਹੈ, ਉਹ ਹਸਤੀ ਹੈ। (ਜੇ ਕਰ ਨੇਸਤੀ ਹੈ ਤਾਂ ਉਹ ਭੀ ਕਿਸੇ ਸ਼ਕਲ ਦੀ ਹਸਤੀ ਹੀ ਹੈ) ਇਕ ਦੂਜੇ ਦੇ ਅਸਰ ਤੋਂ ਅੱਡਰੀ ਨਹੀਂ ਕੀਤੀ ਜਾ ਸਕਦੀ। ਜਾਂ ਇਉਂ ਕਹੋ ਕਿ ਇਹ ਸਭ ਇਕ ਕਾਨੂੰਨ ਦੇ ਅੱਡੋ-ਅੱਡਰੇ ਅੰਗ ਹਨ। ਮੋਟੀ ਗੱਲ ਇਉਂ ਸਮਝੋ ਕਿ ਪਿਛਲੇ ਜ਼ਮਾਨੇ ਵਿਚ ਜੋ ਹਸਤੀ ਤੇ ਜੋ ਸ਼ਕਤੀ ਸੀ, ਉਸ ਤੋਂ ਹੁਣ ਦੀ ਹਸਤੀ ਤੇ ਸ਼ਕਤੀ ਨਿਕਲੀਆਂ ਹਨ। ਨਵੀਂ ਕੋਈ ਚੀਜ਼ ਜਾਂ ਸ਼ਕਤੀ ਕਿਧਰੋਂ ਨਹੀਂ ਆ ਸਕਦੀ। ਇਸ ਦਾ ਮਤਲਬ ਇਹ ਹੈ ਕਿ ਜੋ ਕੁਝ ਅੱਜ ਹੈ, ਇਹ ਪਿੱਛੇ ਸੀ। ਜੇ ਪਿਛਲੀ ਹੋਂਦ ਤੇ ਸ਼ਕਤੀ ਨੇ ਸ਼ਕਲ ਭੀ ਬਦਲੀ ਹੈ, ਤਾਂ ਇਹ ਬਦਲਣ ਦੀ ਸ਼ਕਤੀ ਭੀ ਪਿੱਛੋਂ ਨਾਲ ਹੀ ਸੀ। ਜਿਸ ਦਾ ਮਤਲਬ ਇਹ ਹੈ ਕਿ ਪਿਛਲੀ ਹਸਤੀ ਦੀ ਬਾਹਰੀ ਸ਼ਕਲ ਦੀ ਤਬਦੀਲੀ ਭੀ ਕੋਈ ਨਵੀਂ ਨਹੀਂ, ਕਿਉਂਕਿ ਤਬਦੀਲ ਹੋਣ ਦੀ ਸ਼ਕਤੀ ਭੀ ਪਿੱਛੇ ਸੀ।

ਇਸ ਤਰ੍ਹਾਂ ਅੱਗੇ ਜੋ ਜ਼ਮਾਨਾ ਆਵੇਗਾ, ਉਹ ਅੱਜ ਦੇ ਜ਼ਮਾਨੇ ਵਿੱਚੋਂ ਹੀ ਨਿਕਲੇਗਾ। ਜੋ ਪਿੱਛੇ ਸੀ, ਉਹ ਅੱਜ ਹੈ ਤੇ ਜੋ ਅੱਜ ਹੈ, ਉਹ ਅੱਗੋਂ ਹੋਵੇਗਾ। ਜੇ ਕੋਈ ਆਦਮੀ ਪਿਛੋਂ ਗੁਜ਼ਰ ਚੁੱਕੇ ਜ਼ਮਾਨੇ ਦੀ ਹਰ ਛੋਟੀ-ਮੋਟੀ ਗੱਲ 'ਤੇ ਹਰ ਨਿੱਕੀ ਸੁਕੀ ਤਾਕਤ, ਤਬਦੀਲੀ ਤੇ ਕਾਨੂੰਨ ਤੋਂ ਜਾਣੂੰ ਹੁੰਦਾ, ਤਾਂ ਉਹ ਉਸ ਵੇਲੇ ਨਾਲ ਇਹ ਭੀ ਵੇਖ ਸਕਦਾ ਕਿ ਇਤਨੇ ਸਮੇਂ ਮਗਰੋਂ ਇਹ ਸਭ ਵਸਤੂਆਂ ਤੇ ਤਾਕਤਾਂ ਫ਼ਲਾਣੀ ਸ਼ਕਲ ਵਿਚ ਹੋਣਗੀਆਂ। ਜੇਕਰ ਅੱਜ ਕੋਈ ਅਜਿਹਾ ਹੋਵੇ ਜੋ ਸਾਰੀ ਸ੍ਰਿਸ਼ਟੀ ਦੇ ਸਾਰੇ ਕਾਨੂੰਨ, ਸਾਰੀ ਹੋਂਦ, ਸਾਰੇ ਅਸਰ ਤੇ ਸਾਰੇ ਵਰਤਾਰੇ ਤੋਂ ਜਾਣੂੰ ਹੋਵੇ, ਤਾਂ ਉਹ ਮੁਕੰਮਲ ਤੌਰ 'ਤੇ ਕਹਿ ਸਕਦਾ ਹੈ ਕਿ ਅੱਗੋਂ ਨੂੰ ਕੀ ਹੋਵੇਗਾ। ਅਗਲਾ ਜ਼ਮਾਨਾ ਹਨ੍ਹੇਰੇ ਵਿਚ ਕੇਵਲ ਉਸੇ ਲਈ ਹੈ ਜੋ ਅੱਜ ਦੇ ਜ਼ਮਾਨੇ ਤੋਂ ਅਣਜਾਣ ਹੈ। ਭੂਤ, ਭਵਾਨ ਤੇ ਭਵਿੱਖਤ ਦਾ ਫ਼ਰਕ ਤਾਂ ਕੇਵਲ ਉਸ ਲਈ ਹੈ ਜੋ ਤਿੰਨ੍ਹਾਂ ਜ਼ਮਾਨਿਆਂ ਵਿੱਚੋਂ ਕਿਸੇ ਨੂੰ ਭੀ ਨਹੀਂ ਜਾਣਦਾ। ਜੋ ਇਕ ਨੂੰ ਜਾਣਦਾ ਹੈ ਉਹ ਸਭ ਨੂੰ ਜਾਣਦਾ ਹੈ।

ਜੋ ਲੋਕ ਵਾਹਿਗੁਰੂ ਨੂੰ ਮੰਨਦੇ ਤੇ ਉਸ ਦੀ ਹੋਂਦ ਨੂੰ ਠੀਕ ਸਮਝਦੇ ਹਨ, ਉਹ ਇਸ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਵਾਹਿਗੁਰੂ ਸਰਵੱਗ ਹੈ। ਉਹ ਜੋ ਕੁਝ

ਵਰਤ ਚੁੱਕਾ ਹੈ ਜਾਂ ਇਸ ਵੇਲੇ ਵਰਤ ਰਿਹਾ ਹੈ, ਪੂਰੀ ਤਰ੍ਹਾਂ ਜਾਣਦਾ ਹੈ। ਉਹ ਹਰ ਇਕ ਵਸਤੂ ਦੇ ਅੰਦਰ ਹਰ ਕਿਸਮ ਦੀ ਸੂਖਮ ਸ਼ਕਤੀ ਤੇ ਉਸ ਦੇ ਅਸਰ ਤੋਂ ਜਾਣੂੰ ਹੈ। ਉਸ ਤੋਂ ਕੋਈ ਬਰੀਕ ਤੋਂ ਬਰੀਕ ਗੱਲ ਜਾਂ ਸ਼ਕਤੀ ਲੁਕੀ ਹੋਈ ਨਹੀਂ। ਫਿਰ ਜਦ ਉਸ ਨੂੰ ਮੌਜੂਦਾ ਹਰ ਵਸਤੂ, ਹਰ ਸ਼ਕਤੀ ਤੇ ਹਰ ਹੋਂਦ ਦਾ ਮੁਕੰਮਲ ਪਤਾ ਹੈ, ਤਾਂ ਉਸ ਨੂੰ ਇਹ ਵੀ ਪਤਾ ਹੈ ਕਿ ਇਨ੍ਹਾਂ ਤੋਂ ਅੱਗੋਂ ਕੀ ਬਣੇਗਾ। ਇਸੇ ਕਰ ਕੇ ਹੀ ਵਾਹਿਗੁਰੂ ਨੂੰ 'ਅਕਾਲ' ਕਿਹਾ ਹੈ। ਭੂਤ, ਭਵਾਨ ਤੇ ਭਵਿੱਖ ਕਾਲ ਦਾ ਭੇਦ ਉਸ ਲਈ ਕੋਈ ਨਹੀਂ ਹੈ। ਉਹ ਸਭ ਕੁਝ ਜਾਣਦਾ ਹੈ। ਜੋ ਵਰਤ ਚੁੱਕਾ ਹੈ, ਉਸ ਦੇ ਸਾਹਮਣੇ ਹੈ, ਜੋ ਵਰਤ ਰਿਹਾ ਹੈ ਤੇ ਉਸ ਦੇ ਸਾਹਮਣੇ ਹੈ, ਜੋ ਵਰਤੇਗਾ ਉਸ ਦੇ ਸਾਹਮਣੇ ਹੈ। ਵਰਤਣ ਵਾਲੀ ਗੱਲ ਤਾਂ ਸਾਡੇ ਉਹਲੇ ਹੈ ਕਿਉਂਕਿ ਜੋ ਵਰਤ ਰਿਹਾ ਹੈ, ਉਸ ਦਾ ਭੀ ਸਾਨੂੰ ਇਕ ਬੇਅੰਤਵਾਂ ਛੋਟਾ ਜਿਹਾ ਹਿੱਸਾ ਪਤਾ ਹੈ। ਹੁਣ ਜਦ ਜੋ ਕੁਝ ਵੀ ਵਰਤਣ ਵਾਲਾ ਹੈ ਸਭ ਵਾਹਿਗੁਰੂ ਨੂੰ ਪਤਾ ਹੈ, ਤਾਂ ਆਪੇ ਹਰ ਇਕ ਆਦਮੀ ਦੀ ਹੀ ਨਹੀਂ, ਸਗੋਂ ਹਰ ਇਕ ਵਸਤੂ ਦੀ ਕਿਸਮਤ ਮੁਕੱਰਰ ਹੈ। ਜੇ ਕੋਈ ਆਸਤਕ ਵਾਹਿਗੁਰੂ ਦੀ ਇਸ ਬੇਅੰਤ ਸ਼ਕਤੀ ਤੋਂ ਇਨਕਾਰ ਕਰੇ, ਤਾਂ ਉਹ ਵਾਹਿਗੁਰੂ ਨੂੰ ਨਹੀਂ ਮੰਨ ਰਿਹਾ। ਜੇ ਸਾਰੀ ਸ੍ਰਿਸ਼ਟੀ ਦੀਆਂ ਸਾਰੀਆਂ ਸ਼ਕਤੀਆਂ ਦਾ ਮੁਕੰਮਲ ਜਾਣੂੰ ਜਾਂ ਮੁਕੰਮਲ ਮਾਲਕ ਇਕ ਵਾਹਿਗੁਰੂ ਨਹੀਂ ਹੈ, ਤਾਂ ਉਹ ਸ਼ਕਤੀਆਂ ਕਿਸੇ ਹੋਰ ਦੇ ਪ੍ਰਬੰਧ ਵਿਚ ਹੋਣਗੀਆਂ। ਫਿਰ ਵਾਹਿਗੁਰੂ ਇਕ ਨਹੀਂ ਹੈ, ਸਗੋਂ ਕਈ ਹੋਣਗੇ ਪਰ ਇਸ ਮਜ਼ਮੂਨ ਵਿਚ ਮੈਂ ਇਸ ਪਾਸੇ ਨਹੀਂ ਪੈਣਾ ਚਾਹੁੰਦਾ, ਕਿਉਂਕਿ ਇਸ ਤਰ੍ਹਾਂ ਲਾਂਭੇ ਨਿਕਲ ਜਾਣ ਦਾ ਡਰ ਹੈ। ਮੈਨੂੰ ਤਾਂ ਕੋਈ ਮਾਲੂਮ ਨਹੀਂ ਹੁੰਦਾ, ਜੋ ਵਾਹਿਗੁਰੂ ਨੂੰ ਮੰਨਦਾ ਹੋਵੇ, ਪਰ ਉਸ ਨੂੰ ਸਰਬ-ਸ਼ਕਤੀਮਾਨ ਨਾ ਮੰਨਦਾ ਹੋਵੇ। ਫਿਰ ਜਾਂ ਵਾਹਿਗੁਰੂ ਸਰਬ ਸ਼ਕਤੀਮਾਨ ਤੇ ਸਰਵੱਗ ਹੈ, ਤਾਂ ਉਸ ਨੂੰ ਜੋ ਵਰਤ ਰਿਹਾ ਹੈ, ਉਹ ਭੀ ਪਤਾ ਹੈ ਤੇ ਜੋ ਵਰਤੇਗਾ, ਉਹ ਭੀ ਪਤਾ ਹੈ। ਫਿਰ ਵਰਤਣ ਵਾਲੀ ਗੱਲ ਜਦ ਕਿਸੇ ਨੂੰ ਭੀ ਪਤਾ ਹੈ, ਤਾਂ ਇਸ ਦਾ ਮਤਲਬ ਇਹ ਹੈ ਕਿ ਮੁਕੱਰਰ ਹੈ। ਜਦ ਵਰਤਣ ਵਾਲਾ ਵਰਤਾਰਾ ਮੁਕੱਰਰ ਹੈ ਤਾਂ ਹੋਰ ਕਿਸਮਤ ਤੁਸੀਂ ਕਿਸ ਨੂੰ ਸਮਝਦੇ ਹੋ ?

ਜੋ ਲੋਕ ਵਾਹਿਗੁਰੂ ਨੂੰ ਨਹੀਂ ਮੰਨਦੇ, ਉਹ ਇਸ ਬੇਅੰਤ ਕੁਦਰਤ ਦੇ ਬੇਅੰਤ ਮੁਕੰਮਲ ਕਾਨੂੰਨ ਨੂੰ ਮੰਨਦੇ ਹਨ। ਉਨ੍ਹਾਂ ਦੇ ਖ਼ਿਆਲ ਅਨੁਸਾਰ ਇਸ ਸ੍ਰਿਸ਼ਟੀ ਤੋਂ ਅੱਡਰੀ ਜਾਂ ਇਸ ਦੇ ਵਿਚ ਪੂਰੀ ਗਿਆਨਵਾਨ (Fully Conscious) ਕੋਈ ਹਸਤੀ ਨਹੀਂ ਹੈ, ਇਸ ਸ੍ਰਿਸ਼ਟੀ ਵਿਚ ਹੀ ਮੁਕੰਮਲ ਕਾਨੂੰਨ ਹੈ, ਜਿਸ ਦਾ ਕਿ ਇਕ ਹਿੱਸਾ ਸਥੂਲ ਵਸਤੂਆਂ ਹਨ ਤੇ ਦੂਜਾ ਸੂਖਮ ਸ਼ਕਤੀਆਂ। ਪਰ ਇਹ ਭੇਦ ਭੀ ਕੇਵਲ ਓਪਰਾ ਹੈ ਤੇ ਅਸਲ ਵਿਚ 'ਸ੍ਰਿਸ਼ਟੀ' ਤੇ 'ਬੇਅੰਤ ਕਾਨੂੰਨ' ਇਕੋ ਵਸਤੂ ਦੇ ਅੱਡਰੇ ਨਾਮ ਹਨ। ਬਸ ਨਾਸਤਕਾਂ ਤੇ ਆਸਤਕਾਂ ਵਿਚ ਕੇਵਲ ਇਤਨਾ ਹੀ ਭੇਦ ਹੈ ਕਿ ਆਸਤਕ ਤਾਂ ਇਸ ਬੇਅੰਤ ਕਾਨੂੰਨ ਨੂੰ ਗਿਆਨਵਾਨ (Conscious) ਮੰਨਦੇ ਹਨ ਤੇ ਨਾਸਤਕ ਨਹੀਂ ਮੰਨਦੇ। ਨਾਸਤਕ ਆਪਣੀ ਗਿਆਤ (consciousness) ਨੂੰ

ਇਸ ਵੱਡੇ ਕਾਨੂੰਨ ਵਿਚ ਭਰੀ ਹੋਈ ਗਿਆਤ ਦਾ ਇਕ ਹਿੱਸਾ ਮੰਨਦੇ ਹਨ, ਪਰ ਇਸ ਬੇਅੰਤ ਕਾਨੂੰਨ ਦੀ ਸਾਂਝੀ ਗਿਆਤ ਕੋਈ ਨਹੀਂ ਮੰਨਦੇ। ਇਹ ਬੜੀ ਫ਼ਜ਼ੂਲ ਤੇ ਹੋਛੀ ਜਿਹੀ ਗੱਲ ਭਾਸਦੀ ਹੈ ਪਰ ਅਸੀਂ ਇਸ ਲਾਂਭੇ ਦੀ ਬਹਿਸ ਵਿਚ ਨਹੀਂ ਪੈਣਾ ਚਾਹੁੰਦੇ। ਇਸ ਲੇਖ ਵਿਚ ਤਾਂ ਸਾਡਾ ਇਤਨਾ ਹੀ ਮਤਲਬ ਹੈ ਕਿ ਨਾਸਤਕ ਭੀ ਮੰਨਦੇ ਹਨ ਕਿ ਬੇਅੰਤ ਕਾਨੂੰਨ ਵਰਤ ਰਿਹਾ ਹੈ। ਮੌਜੂਦਾ ਜ਼ਮਾਨੇ ਵਿਚ ਜੋ ਵਰਤ ਰਿਹਾ ਹੈ, ਉਹ ਇਸ ਬੇਅੰਤ ਕਾਨੂੰਨ ਅਨੁਸਾਰ ਹੀ ਹੈ। ਅੱਗੋਂ ਜੋ ਵਰਤੇਗਾ, ਉਹ ਭੀ ਇਸੇ ਅਨੁਸਾਰ ਹੀ ਹੋਵੇਗਾ ਤੇ ਆਦਮੀ ਤਾਂ ਕੋਈ ਵਸਤੂ ਹੀ ਨਹੀਂ, ਉਹ ਇਕ ਬੇਅੰਤ ਕਾਨੂੰਨ ਵਿੱਚੋਂ ਨਿਕਲੀ ਗਿਆਤ ਦਾ ਹੀ ਹਿੱਸਾ ਹੈ। ਹੁਣ ਜੋ ਆਦਮੀ ਇਸ ਬੇਅੰਤ ਕਾਨੂੰਨ ਤੋਂ ਜਾਣੂੰ ਹੋਵੇ, ਉਹ ਇਸ ਗੱਲ ਦਾ ਭੀ ਜਾਣੂ ਹੋਵੇਗਾ ਕਿ ਇਸ ਵਿੱਚੋਂ ਅੱਗੋਂ ਕੀ-ਕੀ ਬਣੇਗਾ ? ਹੁਣ ਦੇ ਪੂਰਾ ਜਾਣੂੰ ਹੋਣ ਦਾ ਭਾਵ ਇਹ ਹੈ ਕਿ ਜੋ ਹੁਣ ਵਿੱਚੋਂ ਨਿਕਲਣਾ ਹੈ, ਉਸ ਦਾ ਭੀ ਪੂਰਾ ਜਾਣੂ ਹੈ। ਫਿਰ ਮੇਰੇ ਨਾਲ ਜੋ ਵਰਤਣਾ ਹੈ, ਉਹ ਇਸੇ ਕਾਨੂੰਨ ਵਿੱਚੋਂ ਹੀ ਨਿਕਲਣਾ ਹੈ ਤੇ ਇਸ ਕਾਨੂੰਨ ਤੋਂ ਅੱਡਰੀ ਤਾਂ ਕੋਈ ਸ਼ਕਤੀ ਹੀ ਨਹੀਂ ਹੈ, ਜੋ ਇਸ ਨੂੰ ਪਲਟ ਸਕੇ। ਮੇਰੀਆਂ ਆਪਣੀਆਂ ਮਾਨਸਿਕ, ਸਰੀਰਕ ਤੇ ਆਤਮਿਕ ਸ਼ਕਤੀਆਂ ਇਸ ਕਾਨੂੰਨ ਵਿਚ ਪਹਿਲਾਂ ਹੀ ਸ਼ਾਮਲ ਹਨ। ਕੁਦਰਤ ਦੀਆਂ ਬਹੁਤ ਸਾਰੀਆਂ ਸ਼ਕਤੀਆਂ ਤੇ ਵਰਤਾਰਿਆਂ ਦਾ ਮੈਨੂੰ ਪਤਾ ਨਾ ਹੋਣਾ ਭੀ ਤਾਂ ਉਸੇ ਕਾਨੂੰਨ ਵਿਚ ਸ਼ਾਮਿਲ ਹੈ। ਇਹ ਪਤਾ ਨਾ ਹੋਣ ਕਰ ਕੇ ਜੋ ਅਸੀਂ ਵਰਤਾਰਾ ਕਰਦੇ ਹਾਂ ਜਾਂ ਕਿਸੇ ਤੋਂ ਰੁਕਦੇ ਹਾਂ, ਤਾਂ ਉਹ ਭੀ ਤਾਂ ਉਸੇ ਬੇਅੰਤ ਕੁਦਰਤ ਦੀ ਸ਼ਕਤੀ ਵਿਚ ਹੀ ਹੈ। ਮੇਰੀਆਂ ਇਨ੍ਹਾਂ ਸ਼ਕਤੀਆਂ ਤੋਂ ਤੇ ਇਨ੍ਹਾਂ ਉੱਤੇ ਬਾਕੀ ਦੁਨੀਆਂ ਦੀਆਂ ਹਰ ਕਿਸਮ ਦੀਆਂ ਸ਼ਕਤੀਆਂ ਦੇ ਅਸਰ ਕਰ ਕੇ ਜੋ ਫਲ ਨਿਕਲਣਾ ਹੈ, ਓਹੋ ਹੀ ਨਿਕਲਣਾ ਹੈ। ਇਸ ਤੋਂ ਬਾਹਰ ਤਾਂ ਕੁਝ ਹੈ ਹੀ ਨਹੀਂ ਜੋ ਇਸ ਨੂੰ ਪਲਟੇ। ਇਸ ਕਰ ਕੇ ਜੋ ਹੋਣਾ ਹੈ ਸੋ ਮੁਕੱਰਰ ਹੈ। ਭਾਵੇਂ ਵਾਹਿਗੁਰੂ ਨਾ ਮੰਨਣ ਕਰ ਕੇ ਕੋਈ ਅਜਿਹੀ ਹਸਤੀ ਨਹੀਂ ਹੈ, ਜਿਸ ਨੂੰ ਪਤਾ ਹੋਵੇ ਕਿ ਅੱਗੋਂ ਕੀ ਵਰਤੇਗਾ ? ਪਰ ਸਰਬ-ਸ਼ਕਤੀਮਾਨ ਕਾਨੂੰਨ ਤੋਂ ਬਾਹਰ ਕੁਝ ਵਰਤ ਨਹੀਂ ਸਕਦਾ। ਫਿਰ ਭੀ ਕਿਸਮਤ ਮੁਕੱਰਰ ਹੈ।

ਇਸ ਕਰ ਕੇ ਅਸੀਂ ਕਹਿੰਦੇ ਹਾਂ ਕਿ ਜ਼ਰਾ ਸੋਚਣ ਵਾਲਾ ਕਿਸਮਤ ਦੀ ਹੋਂਦ ਤੋਂ ਇਨਕਾਰ ਨਹੀਂ ਕਰ ਸਕਦਾ। ਜੋ ਨਾਸਤਕ ਹੋ ਕੇ ਵਾਹਿਗੁਰੂ ਤੋਂ ਇਨਕਾਰ ਕਰੇ, ਉਹ ਵੀ ਕਿਸਮਤ ਤੋਂ ਇਨਕਾਰ ਨਹੀਂ ਕਰ ਸਕਦਾ। ਅਗਲਾ ਸਭ ਕੁਝ ਮੁਕੱਰਰ ਹੈ ਤੇ ਹਰ ਇਕ ਵਸਤੂ ਦਾ ਭਵਿੱਖਤ ਮੁਕੱਰਰ ਹੈ। ਨਾ ਕੇਵਲ ਹਰ ਇਕ ਆਦਮੀ ਦੀ ਕਿਸਮਤ ਮੁਕੱਰਰ ਹੈ, ਸਗੋਂ ਹਰ ਇਕ ਵਸਤੂ ਤੇ ਹਰ ਇਕ ਖ਼ਿਆਲ ਦੀ ਕਿਸਮਤ ਵੀ ਮੁਕੱਰਰ ਹੈ। ਜੋ ਕਿਸੇ ਸ਼ਕਲ ਵਿਚ ਵੀ ਹੋਂਦ ਹੈ, ਉਹ ਮੁਕੱਰਰ ਹੈ। ਨਾ ਕੇਵਲ ਮੇਰਾ ਹੋਣ ਵਾਲਾ ਦੁੱਖ ਸੁਖ ਹੀ ਮੁਕੱਰਰ ਹੈ, ਸਗੋਂ ਮੇਰੇ ਕਰਮ, ਮੇਰੇ ਖ਼ਿਆਲ, ਮੇਰਾ ਸੌਣਾ-ਬਹਿਣਾ, ਮੇਰਾ ਸੋਚਣਾ-ਸਮਝਣਾ, ਸਭ ਕੁਝ ਮੁਕੱਰਰ ਹੈ ਤੇ ਇਸੇ ਤਰ੍ਹਾਂ ਹਰ ਇਕ ਜਾਨਵਰ ਤੇ ਹਰ ਇਕ ਵਸਤੂ ਦਾ ਮੁਕੱਰਰ ਹੈ।

✡ ✡ ✡

# ਮੈਂ ਉੱਦਮ ਕਿਉਂ ਕਰਾਂ ?

ਜੋ ਮੇਰੀ ਕਿਸਮਤ ਮੁਕੱਰਰ ਹੈ, ਜੋ ਮੈਂ ਲੈਣਾ ਦੇਣਾ ਹੈ, ਜਾਂ ਜੋ ਦੁੱਖ ਸੁਖ ਮੈਂ ਭੋਗਣਾ ਹੈ, ਉਹ ਸਭ ਕੁਝ ਮੁਕੱਰਰ ਹੈ, ਤਾਂ ਫਿਰ ਮੈਂ ਉੱਦਮ ਕਿਉਂ ਕਰਾਂ ? ਇਹ ਹੈ ਸਵਾਲ, ਜੋ ਉਨ੍ਹਾਂ ਲੋਕਾਂ ਦੇ ਦਿਲਾਂ ਵਿਚ ਉੱਠਦਾ ਹੈ, ਜੋ ਮੇਰੀ ਪਿਛਲੀ ਦਲੀਲ ਸੁਣ ਕੇ ਕੁਦਰਤ ਤੇ ਕਾਨੂੰਨ-ਕੁਦਰਤ ਤੋਂ ਆਪਣੇ ਆਪ ਨੂੰ, ਆਪਣੀ ਸਮਝ ਨੂੰ ਤੇ ਆਪਣੇ ਕਰਮਾਂ ਨੂੰ ਬਾਹਰ ਰੱਖ ਲੈਂਦੇ ਹਨ। ਉਹ ਸਮਝਦੇ ਹਨ ਕਿ ਉਹ ਕੋਈ ਅਜਿਹਾ ਉੱਦਮ ਕਰ ਰਹੇ ਹਨ ਜਾਂ ਕਰ ਸਕਦੇ ਹਨ, ਜੋ ਕੁਦਰਤ ਦੇ ਅਧੀਨ ਨਹੀਂ ਹੈ। ਉਹ ਸਮਝਦੇ ਹਨ ਕਿ ਕੋਈ ਉੱਦਮ ਕਰਨਾ ਸਾਡੇ ਵੱਸ ਵਿਚ ਭੀ ਹੈ, ਪਰ ਮੈਂ ਤਾਂ ਇਹ ਸਿੱਧ ਕਰ ਚੁੱਕਾ ਹਾਂ ਕਿ ਤੁਹਾਡਾ ਆਪਣਾ ਆਪ ਭੀ ਉਸ ਬੇਅੰਤ ਕੁਦਰਤ ਦਾ ਇਕ ਛੋਟਾ ਜਿਹਾ ਬੇਅੰਤਵਾਂ ਹਿੱਸਾ ਹੈ। ਤੁਹਾਡੀ ਸਮਝ, ਤੁਹਾਡੀ ਤਾਕਤ, ਤੁਹਾਡਾ ਉੱਦਮ ਸਭ ਕਿਸੇ ਬੇਅੰਤ ਕਾਨੂੰਨ ਦਾ ਹੀ ਹਿੱਸਾ ਹਨ। ਉਸ ਤੋਂ ਅੱਡਰੇ ਹੋ ਕੇ ਤੁਸੀਂ ਨਾ ਕੁਝ ਹੋ, ਨਾ ਕੁਝ ਕਰ ਸਕਦੇ ਹੋ ਤੇ ਨਾ ਹੀ ਤੁਹਾਡੀ ਕੋਈ ਸਮਝ ਹੀ ਹੈ। ਇਸ ਕਰ ਕੇ ਤੁਹਾਡਾ ਇਹ ਖ਼ਿਆਲ ਹੀ ਗ਼ਲਤ ਹੈ। ਤੁਸੀਂ ਉਹੋ ਕੁਝ ਕਰ ਰਹੇ ਹੋ ਜੋ ਬੇਅੰਤ ਕਾਨੂੰਨ ਤੁਹਾਡੀ ਸਮਝ ਰਾਹੀਂ, ਜਾਂ ਇਉਂ ਕਹੋ ਕਿ ਆਪਣੀ ਇਕ ਸ਼ਕਤੀ ਰਾਹੀਂ (ਕਿਉਂਕਿ ਤੁਹਾਡੀ ਸਮਝ ਭੀ ਉਸੇ ਕਾਨੂੰਨ ਦੀ ਇਕ ਸ਼ਕਤੀ ਹੀ ਹੈ) ਤੁਹਾਥੋਂ ਕਰਾ ਰਿਹਾ ਹੈ। ਜੇ ਤੁਹਾਡੀ ਸਮਝ ਵਿਚ ਪਿਛਲੀ ਦਲੀਲ ਸੁਣ ਕੇ ਇਹ ਗ਼ਲਤ ਗੱਲ ਬੈਠ ਗਈ ਹੈ ਕਿ ਉੱਦਮ ਤੁਹਾਡਾ ਆਪਣਾ ਹੈ ਤੇ ਫਲ ਕਿਸਮਤ ਨੇ ਮੁਕੱਰਰ ਕੀਤਾ ਹੋਇਆ ਹੈ, ਤਾਂ ਤੁਸੀਂ ਉੱਦਮ ਛੱਡ ਦਿਉਗੇ ਤੇ ਤੁਹਾਡਾ ਛੱਡਣਾ ਤੇ ਉਸ ਦਾ ਮਾੜਾ ਫਲ ਨਿਕਲਣਾ ਭੀ ਤੁਹਾਡੀ ਕਿਸਮਤ ਵਿਚ ਹੀ ਹੈ। ਮੈਂ ਪਿੱਛੇ ਇਹ ਚੰਗੀ ਤਰ੍ਹਾਂ ਸਪਸ਼ਟ ਕੀਤਾ ਸੀ ਕਿ ਹਰ ਇਕ ਖ਼ਿਆਲ ਭੀ ਕਿਸਮਤ ਵਿਚ ਹੀ ਹੈ। ਜਿਸ ਨੇ ਦੁੱਖ ਪਾਉਣਾ ਹੈ ਤੇ ਉਸ ਢੰਗ ਨਾਲ ਪਾਉਣਾ ਹੈ, ਜੋ ਉਸ ਦੀ ਕਿਸਮਤ ਵਿਚ ਮੁਕੱਰਰ ਹੈ। ਇਹ ਨਾ ਸਮਝੋ ਕਿ ਦੁੱਖ ਪਾਉਣਾ ਤਾਂ ਕਿਸਮਤ ਵਿਚ ਮੁਕੱਰਰ ਹੈ ਤੇ ਉਸ ਦਾ ਢੰਗ ਕਿਸੇ ਹੋਰ ਦੇ ਹੱਥ ਵਿਚ ਹੈ। ਜੇ ਉਸ ਬੇਅੰਤ ਕਾਨੂੰਨ ਨੇ ਮੈਥੋਂ ਉਪਰਲੇ ਲਫ਼ਜ਼ ਲਿਖਾਏ ਹਨ ਤਾਂ ਮੈਂ ਲਿਖੇ ਹਨ। ਜੇ ਉਹ ਕਾਨੂੰਨ ਇਨ੍ਹਾਂ ਲਫ਼ਜ਼ਾਂ ਦਾ ਭਾਵ ਤੁਹਾਡੇ ਵਿਚ ਇਹ ਬਿਠਾਉਂਦਾ ਹੈ ਕਿ ਉੱਦਮ ਛੱਡ ਦੇਣਾ ਚਾਹੀਦਾ ਹੈ, ਤਾਂ ਤੁਸੀਂ ਉੱਦਮ ਛੱਡ ਦਿਉਗੇ। ਅੱਗੇ ਇਹ ਭੀ ਕਿਸਮਤ ਵਿਚ ਹੀ ਮੁਕੱਰਰ ਹੈ ਕਿ ਇਸ ਤਰ੍ਹਾਂ ਦਾ ਉਪਦੇਸ਼ ਸੁਣ ਕੇ ਤੁਸੀਂ ਉੱਦਮ ਛੱਡੋਗੇ ਤੇ ਉਸ ਉੱਦਮ ਛੱਡਣ ਦਾ ਫ਼ਲਾਣਾ ਫਲ ਹੋਵੇਗਾ। ਮੋਟੀ ਮਿਸਾਲ ਲੈ ਲਵੋ—

ਇਕ ਪਿੰਡ ਵਿਚ ਪਲੇਗ ਪੈਂਦੀ ਹੈ। ਇਕ ਆਦਮੀ ਪਿੰਡ ਛੱਡ ਜਾਂਦਾ ਹੈ। ਦੂਜਾ ਇਹ ਕਹਿੰਦਾ ਹੈ ਕਿ ਜੇ ਕਿਸਮਤ ਵਿਚ ਮਰਨਾ ਹੈ ਤਾਂ ਬਾਹਰ ਭੀ ਮਰਨਾ ਹੈ, ਤਾਂ ਫਿਰ ਘਰ ਛੱਡ ਕੇ ਕਿਉਂ ਭੱਜਾ ? ਹੁਣ ਇਸ ਤਰ੍ਹਾਂ ਕਿਸਮਤ ਨੂੰ ਮੰਨਣ ਵਾਲਾ ਕਿਸਮਤ ਨੂੰ ਕੇਵਲ ਅਧੂਰਾ ਮੰਨਦਾ ਹੈ। ਜੇ ਕਰ ਉਹ ਕਿਸਮਤ ਨੂੰ ਪੂਰੀ ਤਰ੍ਹਾਂ ਮੰਨਦਾ ਹੁੰਦਾ ਤਾਂ ਉਹ ਸਮਝਦਾ ਕਿ ਮੇਰੇ ਦਿਲ ਵਿਚ ਠਹਿਰਨ ਦਾ ਜੋ ਫੁਰਨਾ ਫੁਰਿਆ ਹੈ ਤੇ ਦੂਜੇ ਦੇ ਦਿਲ ਵਿਚ ਭੱਜ ਜਾਣ ਦਾ ਫੁਰਨਾ ਫੁਰਿਆ ਹੈ, ਉਹ ਭੀ ਕਿਸਮਤ ਵਿਚ ਮੁਕੱਰਰ ਹਨ। ਜਿਸ ਦੇ ਮਨ ਵਿਚ ਠਹਿਰਨ ਦਾ ਫੁਰਨਾ ਫੁਰਿਆ ਹੈ, ਵਧੇਰੇ ਆਸ ਹੈ ਕਿ ਉਸ ਦੀ ਕਿਸਮਤ ਵਿਚ ਇਸੇ ਢੰਗ ਨਾਲ ਮਰਨਾ ਭੀ ਮੁਕੱਰਰ ਹੈ ਤੇ ਜਿਸ ਦੇ ਮਨ ਵਿਚ ਨੱਸਣ ਦਾ ਫੁਰਨਾ ਫੁਰਿਆ ਹੈ ਉਸ ਦੀ ਕਿਸਮਤ ਵਿਚ ਨੱਸ ਕੇ ਬਚਣਾ ਮੁਕੱਰਰ ਸੀ, ਪਰ ਇਹ ਭੀ ਹੋ ਸਕਦਾ ਹੈ ਕਿ ਕਿਸੇ ਦੀ ਕਿਸਮਤ ਵਿਚ ਪਿੰਡ ਠਹਿਰਨਾ ਤੇ ਫਿਰ ਬਚ ਜਾਣਾ ਮੁਕੱਰਰ ਹੋਵੇ ਤੇ ਦੂਜੇ ਦੀ ਕਿਸਮਤ ਵਿਚ ਭੱਜ ਜਾਣਾ ਤੇ ਫਿਰ ਭੀ ਮਰ ਜਾਣਾ ਲਿਖਿਆ ਹੋਵੇ। ਇਹ ਨਾ ਸਮਝੋ ਕਿ ਕੇਵਲ ਤੁਹਾਡੀ ਮੌਤ ਹੀ ਲਿਖੀ ਹੋਈ ਹੈ, ਤੁਹਾਡਾ ਹਰ ਇਕ ਖ਼ਿਆਲ ਤੇ ਹਰ ਇਕ ਉੱਦਮ ਭੀ ਲਿਖਿਆ ਹੋਇਆ ਹੈ। ਜੇ ਤੁਹਾਡਾ ਮਰਨਾ ਲਿਖਿਆ ਹੋਇਆ ਹੈ ਤਾਂ ਇਹ ਭੀ ਲਿਖਿਆ ਹੋਇਆ ਹੈ ਕਿ ਤੁਹਾਡੇ ਮਨ ਵਿਚ ਫੁਰਨਾ ਫੁਰੇਗਾ ਕਿ ਪਲੇਗ ਤੋਂ ਭੱਜਣਾ ਨਹੀਂ ਚਾਹੀਦਾ। ਇਸ ਫੁਰਨੇ ਕਰ ਕੇ ਤੁਸੀਂ ਪਿੰਡ ਰਹੋਗੇ। ਫਿਰ ਤੁਹਾਨੂੰ ਪਲੇਗ ਹੋਵੇਗੀ ਤੇ ਤੁਸੀਂ ਮਰ ਜਾਓਗੇ ਪਰ ਇਹ ਭੀ ਹੋ ਸਕਦਾ ਹੈ ਕਿ ਤੁਹਾਡੀ ਕਿਸਮਤ ਵਿਚ ਇਹ ਲਿਖਿਆ ਹੋਵੇ ਕਿ ਤੁਹਾਡੇ ਮਨ ਵਿਚ ਪਿੰਡ ਰਹਿਣ ਦਾ ਫੁਰਨਾ ਫੁਰੇਗਾ ਤੇ ਤੁਸੀਂ ਪਿੰਡ ਰਹੋਗੇ, ਪਰ ਬੇਅੰਤ ਕਾਨੂੰਨ ਦੀ ਕੋਈ ਸ਼ਕਤੀ (ਜਿਸ ਦਾ ਕਿ ਤੁਹਾਨੂੰ ਪਤਾ ਵੀ ਨਹੀਂ ਹੈ) ਉਸ ਵੇਲੇ ਤੁਹਾਡੇ ਸਰੀਰ ਨੂੰ ਅਜਿਹਾ ਮਜ਼ਬੂਤ ਬਣਾਈ ਰੱਖੇਗੀ ਕਿ ਉਸ ਉੱਤੇ ਪਲੇਗ ਦਾ ਕੋਈ ਅਸਰ ਨਹੀਂ ਹੋਵੇਗਾ।

ਜੇ ਕਰ ਤੁਸੀਂ ਕਿਸਮਤ ਨੂੰ ਪੂਰਾ ਮੰਨੋ ਤੇ ਆਪਣੀ ਅਕਲ ਨੂੰ ਕਿਸਮਤ ਵਿਚ ਹੀ ਸਮਝੋ, ਇਹ ਖ਼ਿਆਲ ਨਾ ਕਰੋ ਕਿ ਅਕਲ ਮੇਰੀ ਆਪਣੀ ਹੈ ਕਿ ਦੁੱਖ ਸੁਖ ਮੁਕੱਰਰ ਹੈ, ਤਾਂ ਤੁਸੀਂ ਭੁਲੇਖਾ ਨਹੀਂ ਖਾਓਗੇ ਤੇ ਉੱਦਮ ਨਹੀਂ ਛੱਡੋਗੇ। ਕਿਸਮਤ ਮੁਕੱਰਰ ਹੈ ਤਾਂ ਤੁਹਾਡੀ ਅਕਲ ਭੀ ਉਸੇ ਕਿਸਮਤ ਦਾ ਹੀ ਅੰਗ ਹੈ। ਤੁਹਾਡਾ ਉੱਦਮ ਤੇ ਤੁਹਾਡੇ ਖ਼ਿਆਲ ਭੀ ਕਿਸਮਤ ਦਾ ਹੀ ਅੰਗ ਹਨ। ਜੋ ਕੁਝ ਤੁਹਾਡੇ ਅੰਦਰ ਫੁਰਨਾ ਹੈ ਉਹ ਜ਼ਰੂਰ ਫੁਰਨਾ ਹੈ ਤੇ ਫੁਰਨਾ ਭੀ ਉਸੇ ਅਸਰ ਨਾਲ ਹੀ ਹੈ ਜੋ ਮੁਕੱਰਰ ਹੈ। ਫਿਰ ਇਸ ਫੁਰਨੇ ਦੇ ਅਸਰ ਨਾਲ ਜੋ ਅਸੀਂ ਕਰਨਾ ਹੈ, ਉਹ ਕਰਨਾ ਹੈ। ਜੋ ਨਹੀਂ ਕਰਨਾ, ਉਹ ਨਹੀਂ ਕਰਨਾ। ਫਿਰ ਇਹ ਕਿਉਂ ਪੁੱਛਦੇ ਹੋ ਕਿ ਉੱਦਮ ਕਰਨਾ ਚਾਹੀਦਾ ਹੈ ਕਿ ਨਹੀਂ ? ਜੇ ਤੁਹਾਡੀ ਸਮਝ ਕਾਫ਼ੀ ਸਾਫ਼ ਹੋ ਗਈ ਹੈ ਤੇ ਤੁਸੀਂ ਆਪਣੀ ਅਕਲ ਨੂੰ ਭੀ ਬੇਅੰਤ ਕਾਨੂੰਨ ਦਾ ਹਿੱਸਾ ਸਮਝ ਲਿਆ ਹੈ ਤੇ ਆਪਣੇ ਉੱਦਮ ਨੂੰ ਆਪਣਾ ਨਹੀਂ ਸਮਝਿਆ, ਸਗੋਂ ਉਸ ਬੇਅੰਤ ਕੁਦਰਤ ਦਾ ਹੀ ਕਾਰਨ

ਸਮਝ ਲਿਆ ਹੈ, ਤਾਂ ਤੁਸੀਂ ਕੋਈ ਟਪਲਾ ਨਹੀਂ ਖਾਉਗੇ। ਤੁਸੀਂ ਨਾ ਕੁਝ ਕਰ ਰਹੇ ਹੋ ਤੇ ਨਾ ਕੁਝ ਕਰਨਾ ਹੈ। ਜੋ ਕੁਝ ਹੋ ਰਿਹਾ ਹੈ ਉਹ ਬੇਅੰਤ ਕਾਨੂੰਨ ਹੀ ਕਰ ਰਿਹਾ ਹੈ। ਇਸੇ ਬੇਅੰਤ ਕਾਨੂੰਨ ਅਨੁਸਾਰ ਜੇ ਤੁਸੀਂ ਉੱਦਮ ਕਰਨਾ ਹੈ ਤਾਂ ਉਸੇ ਕਿਸਮ ਦੇ ਫੁਰਨੇ ਹੀ ਤੁਹਾਨੂੰ ਫੁਰਨਗੇ। ਜੇ ਤੁਸੀਂ ਉੱਦਮ ਨਹੀਂ ਕਰਨਾ ਤਾਂ ਤੁਹਾਡੇ ਮਨ ਵਿਚ ਅਧੂਰੀ ਕਿਸਮਤ ਦਾ ਖ਼ਿਆਲ ਬੈਠੇਗਾ ਤੇ ਤੁਸੀਂ ਉੱਦਮ ਨਹੀਂ ਕਰੋਗੇ। ਮੈਨੂੰ ਤਾਂ ਕੋਈ ਭੁਲੇਖਾ ਨਹੀਂ ਜਾਪਦਾ। ਭੁਲੇਖਾ ਕੇਵਲ ਉਸ ਨੂੰ ਪੈਂਦਾ ਹੈ, ਜੋ ਆਪਣੀ ਅਕਲ ਨੂੰ ਉਸ ਕੁਦਰਤ ਤੋਂ ਬਾਹਰ ਸਮਝ ਲੈਂਦਾ ਹੈ, ਜਿਸ ਕੁਦਰਤ ਦੇ ਕਾਨੂੰਨ ਨੇ ਸਭ ਨੂੰ ਨੱਥਿਆ ਹੋਇਆ ਹੈ।

ਕਿਸਮਤ ਪੂਰੀ ਮੁਕੱਰਰ ਹੈ, ਪਰ ਸਾਨੂੰ ਆਪਣੇ ਅੱਗੇ ਦਾ ਪਤਾ ਨਹੀਂ। ਜਦ ਕਿਸੇ ਕੰਮ ਦਾ ਫਲ ਨਿਕਲਦਾ ਹੈ, ਤਾਂ ਸਾਨੂੰ ਪਤਾ ਲੱਗਦਾ ਹੈ। ਜੋ ਕਿਸਮਤ ਨੂੰ ਪੂਰਾ ਮੰਨਣ ਵਾਲਾ ਹੈ, ਉਹ ਉੱਦਮ ਇਸ ਕਰ ਕੇ ਕਰੇਗਾ ਕਿ ਉਸ ਨੂੰ ਪਤਾ ਨਹੀਂ ਹੈ ਕਿ ਕੀ ਵਰਤਣਾ ਹੈ। ਉਹ ਤਾਂ ਆਪਣੀ ਸਮਝ ਨੂੰ ਉਸ ਕੁਦਰਤ ਦਾ ਹਿੱਸਾ ਸਮਝ ਕੇ ਵਰਤੀ ਚਲੇਗਾ, ਪਰ ਜਦ ਫਲ ਨਿਕਲ ਆਵੇਗਾ, ਤਾਂ ਉਸ ਨੂੰ ਕੋਈ ਅਫ਼ਸੋਸ ਨਹੀਂ ਹੋਵੇਗਾ, ਕਿਉਂਕਿ ਉਸ ਦੇ ਦਿਲ ਵਿਚ ਤਸੱਲੀ ਹੈ ਕਿ ਮੈਂ ਇਹ ਕੁਝ ਉੱਦਮ ਭੀ ਜ਼ਰੂਰ ਕਰਨਾ ਸੀ ਤੇ ਇਹ ਕੁਝ ਫਲ ਭੀ ਜ਼ਰੂਰ ਨਿਕਲਣਾ ਸੀ। ਹਾਂ ਜੋ ਕਿਸਮਤ ਨੂੰ ਅਧੂਰਾ ਮੰਨਦਾ ਹੈ, ਉਹ ਅਕਲ ਨੂੰ ਆਪਣੀ ਸਮਝ ਕੇ ਉਸ ਦੀ ਵਰਤੋਂ ਨਹੀਂ ਕਰੇਗਾ ਤੇ ਫਲ ਲਈ ਕਿਸਮਤ ਉੱਤੇ ਆਸ ਲਾਈ ਬੈਠੇਗਾ। ਸਾਨੂੰ ਅੱਗੇ ਨਿਕਲਣ ਵਾਲੇ ਫਲ ਦਾ ਪਤਾ ਨਹੀਂ ਹੈ ਤੇ ਸਾਡਾ ਉੱਦਮ ਭੀ ਉਨ੍ਹਾਂ ਅਸਰਾਂ ਵਿੱਚੋਂ ਇਕ ਹੈ, ਜੋ ਫਲ ਕੱਢਣਗੇ। ਇਸ ਕਰ ਕੇ ਕਿਸਮਤ ਨੂੰ ਪੂਰਾ ਮੰਨਣ ਵਾਲਾ ਜ਼ਰੂਰ ਪੂਰਾ ਉੱਦਮ ਕਰੇਗਾ। ਜੋ ਕਿਸਮਤ ਨੂੰ ਨਹੀਂ ਮੰਨਦਾ ਉਹ ਭੀ ਪੂਰਾ ਉੱਦਮ ਜ਼ਰੂਰ ਕਰੇਗਾ, ਪਰ ਫ਼ਰਕ ਕੇਵਲ ਫਲ ਨਿਕਲਣ ਉੱਤੇ ਹੋਵੇਗਾ।

ਕਿਸਮਤ ਨੂੰ ਪੂਰੀ ਤਰ੍ਹਾਂ ਮੰਨਣ ਵਾਲਾ ਤਾਂ ਸ਼ੋਕ ਨਹੀਂ ਕਰੇਗਾ, ਜੇ ਕਰ ਫਲ ਅਜਿਹਾ ਨਿਕਲਿਆ, ਜਿਸ ਤੋਂ ਉੱਦਮ ਸਗੋਂ ਉਲਟਾ ਅਸਰ ਰਖਦਾ ਦਿੱਸਿਆ (ਕਿਉਂਕਿ ਇਹ ਤਾਂ ਸਮਝੇਗਾ ਕਿ ਇਹ ਸਭ ਮੁਕੱਰਰ ਸੀ ਕਿ ਮੈਂ ਉੱਦਮ ਕਰਾਂ, ਤਾਂ ਉਹ ਉੱਦਮ ਉਲਟਾ ਪਵੇ, ਇਸ ਕਰ ਕੇ ਪਛਤਾਵੇ ਦੀ ਗੱਲ ਕੋਈ ਨਹੀਂ ਹੈ), ਪਰ ਜੋ ਕਿਸਮਤ ਨਹੀਂ ਮੰਨਦਾ, ਉਹ ਸ਼ੋਕ ਕਰੇਗਾ ਕਿ ਮੈਂ ਉੱਦਮ ਕਿਉਂ ਕੀਤਾ, ਇਸ ਉੱਦਮ ਨੇ ਤਾਂ ਉਲਟਾ ਮੇਰਾ ਕੰਮ ਵਿਗਾੜਿਆ ਹੈ। ਹੁਣ ਤੀਜੀ ਕਿਸਮ ਦੇ ਉਹ ਆਦਮੀ ਹਨ, ਜੋ ਕਿਸਮਤ ਨੂੰ ਅਧੂਰਾ ਮੰਨਦੇ ਹਨ, ਆਪਣੀ ਅਕਲ ਨੂੰ ਤੇ ਆਪਣੇ ਉੱਦਮ ਨੂੰ, ਕਿਸਮਤ ਦੇ ਮੱਥੇ ਮਾਰ ਕੇ, ਹੱਥ ਉੱਤੇ ਹੱਥ ਧਰ ਬਹਿ ਜਾਂਦੇ ਹਨ। ਅਜਿਹੇ ਲੋਕੀਂ ਜ਼ਰੂਰੀ ਉੱਦਮ ਨਹੀਂ ਕਰਨਗੇ, ਇਨ੍ਹਾਂ ਨੇ ਕਿਸਮਤ ਦਾ ਅਸੂਲ ਨਹੀਂ ਸਮਝਿਆ। ਉਹ ਸਮਝਦੇ ਹਨ ਕਿ ਫਲ ਤਾਂ ਕਿਸਮਤ ਨੇ ਕੱਢਣਾ ਹੈ ਤੇ ਉੱਦਮ ਸਾਡਾ ਆਪਣਾ ਹੈ। ਉਹ ਅਸੀਂ ਨੂੰ ਇਸ ਕਿਸਮਤ ਨੂੰ ਕਿਉਂ ਦੇਈਏ ? ਆਪ ਭੜਵੀ ਹੋਵੇ, ਟੱਕਰਾਂ ਮਾਰ ਕੇ ਜਿਸ ਤਰ੍ਹਾਂ ਹੋਵੇਗਾ, ਉਸ ਤਰ੍ਹਾਂ ਫਲ ਕੱਢੇਗੀ। ਖ਼ੂਬ ! ਇਸ

ਤਰ੍ਹਾਂ ਦੇ ਮੰਤਕੀ ਆਪਣੇ ਆਪ ਨੂੰ ਧੋਖੇ ਵਿਚ ਪਾ ਰਹੇ ਹਨ, ਪਰ ਮੈਨੂੰ ਕੋਈ ਅਫ਼ਸੋਸ ਨਹੀਂ ਕਿਉਂਕਿ ਮੈਂ ਜਾਣਦਾ ਹਾਂ ਕਿ ਇਸ ਤਰ੍ਹਾਂ ਕੁਰਾਹੇ ਪੈਣਾ ਭੀ ਉਨ੍ਹਾਂ ਦੀ ਕਿਸਮਤ ਵਿਚ ਹੀ ਲਿਖਿਆ ਹੋਇਆ ਹੈ।

ਹਰ ਇਕ ਗੱਲ, ਹਰ ਇਕ ਖ਼ਿਆਲ, ਹਰ ਨਿਰਗੁਣ ਸਰਗੁਣ ਵਸਤੂ ਦਾ ਅਸਰ ਤੇ ਆਪਣੀ ਅਕਲ, ਆਪਣੀ ਸ਼ਕਤੀ, ਆਪਣੇ ਖ਼ਿਆਲ, ਆਪਣੇ ਤਰੰਗ ਸਭ ਕਿਸਮਤ ਵਿਚ ਹੀ ਮੰਨੋ, ਤਾਂ ਫਿਰ ਕੋਈ ਧੋਖਾ ਨਹੀਂ ਲੱਗ ਸਕਦਾ। ਪਰ ਜੇ ਕਿਸਮਤ ਕੇਵਲ ਆਪਣੀ ਅਕਲ ਤੇ ਆਪਣੀ ਸ਼ਕਤੀ ਤੋਂ ਦੂਰ ਮੰਨੋਗੇ ਤਾਂ ਅਧੂਰੀ ਕਿਸਮਤ ਮੰਨਣ ਕਰ ਕੇ ਉੱਦਮ ਛੱਡ ਬੈਠੋਗੇ ਤੇ ਕੁਰਾਹੇ ਪੈ ਜਾਉਗੇ।

✡ ✡ ✡

# ਜੇ ਕਿਸਮਤ ਮੁਕੱਰਰ ਹੈ, ਤਾਂ ਅਰਦਾਸ ਕਿਉਂ ਕਰੀਏ ?

ਇਸ ਤਰ੍ਹਾਂ ਤੇ ਸੁਆਲ ਉਹ ਲੋਕੀਂ ਕਰਦੇ ਹਨ, ਜਿਨ੍ਹਾਂ ਨੂੰ ਸੂਖਮ ਤੇ ਅਸਥੂਲ ਅਥਵਾ ਮਾਦੇ ਤੇ ਸ਼ਕਤੀ ਵਿਚ ਕੋਈ ਭੇਦ ਲੱਭਦਾ ਹੈ। ਅਰਦਾਸ ਭੀ ਇਕ ਕਰਮ ਹੈ, ਜਿਤਨਾ ਕਿ ਸੇਵਾ ਕਰਨਾ ਹੈ ਜਾਂ ਜਿਤਨਾ ਲੱਕੜਾਂ ਵੱਢਣਾ ਹੈ। ਕੰਮ ਤੇ ਖ਼ਿਆਲ ਦਾ ਭੇਦ ਕੇਵਲ ਘੱਟ ਨਜ਼ਰ ਵਾਲਿਆਂ ਨੂੰ ਹੀ ਜਾਪਦਾ ਹੈ, ਨਹੀਂ ਤਾਂ ਇਹ ਮੁੱਢ ਤੋਂ ਰਲੇ ਹੋਏ ਹਨ। ਖ਼ਿਆਲ ਭੀ ਇਕ ਕਰਮ ਹੀ ਹੈ ਤੇ ਕਰਮ ਭੀ ਖ਼ਿਆਲ ਹੀ ਹਨ। ਜਾਂ ਇਉਂ ਕਹਿ ਲਉ ਕਿ ਖ਼ਿਆਲ ਅਸਲੀ ਮੁੱਢਲੀ ਵਸਤੂ ਹੈ ਤੇ ਇਹ ਪੱਕ ਕੇ ਕਰਮ ਬਣ ਜਾਂਦੀ ਹੈ। ਅਰਦਾਸ ਤਾਂ ਸਪਸ਼ਟ ਤੌਰ 'ਤੇ, ਖ਼ਿਆਲਾਂ ਨੂੰ ਪੈਦਾ ਕਰਨ ਵਾਲੀ, ਖ਼ਿਆਲਾਂ ਨੂੰ ਬਦਲਣ ਵਾਲੀ ਤੇ ਖ਼ਿਆਲਾਂ ਨੂੰ ਰੋਕਣ ਵਾਲੀ ਹੈ। ਜੇ ਖ਼ਿਆਲਾਂ 'ਤੇ ਮਨ ਦਾ ਅਸਰ ਸਾਡੇ ਕੰਮਾਂ ਤੇ ਸਾਡੇ ਉੱਦਮ ਉੱਤੇ ਪੈ ਸਕਦਾ ਹੈ, ਤਾਂ ਅਰਦਾਸ ਦਾ ਆਪੇ ਹੀ ਪੈ ਗਿਆ ਜਾਣੋਂ। ਉੱਦਮ, ਅਕਲ ਤੇ ਮਨ ਸਭ ਸਾਡੀ ਕਿਸਮਤ ਦੇ ਅੰਗ ਹਨ, ਇਹਨਾਂ ਅੰਗਾਂ ਉੱਤੇ ਅਸਰ ਪਾਉਣ ਵਾਲੀ ਅਰਦਾਸ ਭੀ ਸਾਡੀ ਕਿਸਮਤ ਦਾ ਅੰਗ ਹੈ। ਅਰਦਾਸ ਦਾ ਅਸਰ ਸਾਡੀ ਕਿਸਮਤ ਉੱਤੇ ਜ਼ਰੂਰ ਪੈਂਦਾ ਹੈ ਕਿਉਂਕਿ ਇਸ ਦਾ ਅਸਰ ਸਾਡੀ ਹਰ ਇਕ ਸ਼ਕਤੀ ਉੱਤੇ ਪੈਂਦਾ ਹੈ ਤੇ ਹਰ ਇਕ ਸ਼ਕਤੀ ਸਾਡੀ ਕਿਸਮਤ ਦਾ ਜ਼ਰੂਰੀ ਅੰਗ ਹੈ।

ਇਹ ਇਤਰਾਜ਼ ਉਸੇ ਤਰ੍ਹਾਂ ਦਾ ਹੈ, ਜਿਸ ਤਰ੍ਹਾਂ ਦਾ ਉੱਦਮ ਸਬੰਧੀ ਸੀ। ਭੋਲੇ ਸੱਜਣ ਕਹਿੰਦੇ ਹਨ ਕਿ ਜੇ ਸਾਡੀ ਕਿਸਮਤ ਮੁਕੱਰਰ ਹੈ, ਤਾਂ ਉੱਦਮ ਕਿਉਂ ਕਰੀਏ ? ਹੁਣ ਉਹੋ ਭੋਲੇ ਸੱਜਣ ਜਾਂ ਉਹੋ ਜਿਹੇ ਭੋਲੇ ਸੱਜਣ ਕਹਿੰਦੇ ਹਨ ਕਿ ਜੇ ਕਿਸਮਤ ਮੁਕੱਰਰ ਹੈ, ਤਾਂ ਅਰਦਾਸ ਕਿਉਂ ਕਰੀਏ ? ਉਹ ਇਸ ਅਰਦਾਸ ਨੂੰ ਕਿਸਮਤ ਦਾ ਅੰਗ ਨਹੀਂ ਸਮਝਦੇ। ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਕਿਸਮਤ ਵਿਚ ਸਭ ਕੁਝ ਮੁਕੱਰਰ ਹੈ। ਕਿਸਮਤ ਵਿਚ ਤਾਂ ਅਰਦਾਸ ਭੀ ਮੁਕੱਰਰ ਹੈ। ਸਾਡੇ ਸਰਵੱਗ ਵਾਹਿਗੁਰੂ ਨੂੰ ਪਤਾ ਹੈ ਕਿ ਅਸੀਂ ਕੀ ਹਾਂ ਤੇ ਸਾਡੇ ਖ਼ਿਆਲ ਕੀ ਹਨ ਤੇ ਇਨ੍ਹਾਂ ਖ਼ਿਆਲਾਂ ਉੱਤੇ ਅਸਰ ਪਾਉਣ ਵਾਲੀ ਸਾਰੀ ਨਿਰਗੁਣ ਸਰਗੁਣ ਸ੍ਰਿਸ਼ਟੀ ਕੀ ਹੈ। ਇਸ ਕਰ ਕੇ ਉਸ ਵਾਹਿਗੁਰੂ ਨੂੰ ਪਤਾ ਹੈ ਕਿ ਅਸੀਂ ਕੀ ਹਾਂ ਤੇ ਇਹ ਭੀ ਪਤਾ ਹੈ ਕਿ ਅਸੀਂ ਕੀ ਬਣਾਂਗੇ ਤੇ ਫਿਰ ਇਹ ਭੀ ਪਤਾ ਹੈ ਕਿ ਕਿਸ ਤਰ੍ਹਾਂ ਬਣਾਂਗੇ। ਜੇ ਅਸੀਂ ਅਗਲੀ ਤਰੱਕੀ ਅਰਦਾਸ ਦੇ ਆਸਰੇ ਹੀ ਕਰਨੀ ਹੈ, ਤਾਂ ਜ਼ਰੂਰ ਅਸੀਂ ਅਰਦਾਸ ਕਰਾਂਗੇ ਤੇ ਇਸੇ ਮਦਦ ਨਾਲ ਹੀ ਉਹ ਕੁਝ ਬਣਾਂਗੇ ਜੋ ਅਸਾਂ ਬਣਨਾ ਹੈ। ਜੇ ਸਾਡੀ ਕਿਸਮਤ ਮਾੜੀ ਹੈ, ਤਾਂ ਅਸਾਂ ਮਾੜਾ ਹੀ ਰਹਿਣਾ ਹੈ ਤੇ ਇਹ ਭੀ ਸਾਡੀ ਕਿਸਮਤ ਵਿਚ ਹੀ ਹੋਵੇਗਾ ਕਿ ਸਾਡਾ ਅਰਦਾਸ ਉੱਤੇ ਨਿਸਚਾ ਨਾ ਰਹੇ। ਫਿਰ ਅਸੀਂ ਅਰਦਾਸ

ਨਹੀਂ ਕਰਾਂਗੇ, ਜਿਸ ਦਾ ਨਤੀਜਾ ਇਹ ਹੋਵੇਗਾ ਸਾਡਾ ਮਨ ਤੇ ਖ਼ਿਆਲ ਮਾੜੇ ਹੋਣਗੇ ਤੇ ਅਸੀਂ ਆਪਣਾ ਕੀਤਾ ਪਾਵਾਂਗੇ ।

ਇਥੋਂ ਲੰਘਦੇ ਹੋਏ ਮੈਂ ਨਾਲ ਲਗਦੀ ਗੱਲ ਇਹ ਭੀ ਕਹਿ ਦੇਵਾਂ ਕਿ ਕਈ ਸੱਜਣ ਗੁਰਬਾਣੀ ਵਿਚ ਇਕ ਪਾਸੇ ਇਹ ਪੜ੍ਹ ਕੇ ਕਿ ਵਾਹਿਗੁਰੂ ਦੇ ਦਰ ਉੱਤੇ ਡਿੱਗ ਕੇ ਬੇਨਤੀ ਕਰੋ ਤੇ ਭੁੱਲਾਂ ਬਖ਼ਸ਼ਾਓ ਤੇ ਦੂਜੇ ਪਾਸੇ ਇਹ ਪੜ੍ਹ ਕੇ ਕਿ ਸਭ ਨੂੰ ਆਪਣੇ ਕਰਮਾਂ ਦਾ ਫਲ ਮਿਲਦਾ ਹੈ, ਝੰਬੇਲੇ ਵਿਚ ਪੈ ਜਾਂਦੇ ਹਨ। ਉਹ ਕਹਿੰਦੇ ਹਨ ਕਿ ਜੇ ਸਾਨੂੰ ਆਪਣੇ ਕੀਤੇ ਕਰਮਾਂ ਦਾ ਫਲ ਜ਼ਰੂਰ ਮਿਲਣਾ ਹੈ, ਤਾਂ ਅਰਦਾਸ ਦੇ ਕੀ ਅਰਥ ਹਨ ? ਇਹ ਭੋਲੇ ਲੋਕੀਂ ਇਹ ਨਹੀਂ ਸਮਝਦੇ ਹਨ ਕਿ ਅਰਦਾਸ ਭੀ ਇਕ ਵੱਡਾ ਕਰਮ ਹੈ। ਹਰ ਇਕ ਨੂੰ ਕਰਮਾਂ ਦਾ ਫਲ ਮਿਲਣਾ ਹੈ ਜਾਂ ਇਉਂ ਕਹੋ ਕਿ ਹਰ ਇਕ ਨੂੰ ਕਰਮਾਂ ਦਾ ਫਲ ਨਾਲ-ਨਾਲ ਹੀ ਮਿਲ ਰਿਹਾ ਹੈ। ਇਨ੍ਹਾਂ ਕਰਮਾਂ ਵਿਚ ਹੀ ਸਾਡੀ ਬੇਨਤੀ ਤੇ ਸਾਡੀ ਅਰਦਾਸ ਸ਼ਾਮਿਲ ਹੈ। ਜਿਥੇ ਹੋਰ ਕਰਮਾਂ ਦਾ ਫਲ ਮਿਲਣਾ ਹੈ, ਉੱਥੇ ਅਰਦਾਸ ਦਾ ਭੀ ਮਿਲਣਾ ਹੈ। ਸ਼ੋਕ ਤਾਂ ਇਹ ਹੈ ਕਿ ਹਰ ਗੱਲ ਦੀ ਅਸਥੂਲ ਸ਼ਕਲ ਵੇਖ ਕੇ ਹੀ ਅਸੀਂ ਉਸ ਨੂੰ ਸਭ ਕੁਝ ਮੰਨ ਲੈਂਦੇ ਹਾਂ। ਇਸ ਤਰ੍ਹਾਂ ਨਾਲ ਕਈ ਬੁੱਤ-ਪੂਜਾ (ਕੇਵਲ ਬਾਹਰਲੀ ਸਥੂਲ ਸ਼ਕਲ ਨੂੰ ਸਭ ਕੁਝ ਮੰਨਣ ਵਾਲਿਆਂ ਨੂੰ ਮੈਂ ਇਸ ਥਾਂ ਬੁੱਤ-ਪੂਜ ਕਹਿ ਰਿਹਾ ਹਾਂ) ਇਹ ਗੱਲ ਬਣਾਈ ਹੋਈ ਹੈ ਕਿ ਜੋ ਕਿਸੇ ਦੇ ਦਸ ਰੁਪਏ ਚੁਰਾਏ, ਉਸ ਦੇ ਭੀ ਅਗਲੇ ਜਨਮ ਵਿਚ ਚੁਰਾਏ ਜਾਣਗੇ ਤੇ ਜੋ ਦਸ ਰੁਪਏ ਦਾਨ ਦੇਵੇਗਾ, ਉਸ ਨੂੰ ਅਗਲੇ ਜਨਮ ਵਿਚ ਜਾਂ ਅਗਲੇ ਜਹਾਨ ਵਿਚ ਰੁਪਇਆਂ ਦੀ ਥਾਂ ਰੁਪਏ ਹੀ ਮਿਲਣਗੇ। ਇਹ ਬੁੱਤ-ਪੂਜ ਇਥੇ ਤਕ ਗਏ ਹਨ ਕਿ ਇਹਨਾਂ 'ਰਾਜਾ ਕਰਨ' ਦੀ ਇਕ ਕਹਾਣੀ ਘੜੀ ਹੋਈ ਹੈ ਕਿ ਉਹ ਸਵਾ ਮਣ ਸੋਨਾ ਰੋਜ਼ ਦਾ ਦਾਨ ਕਰਦਾ ਸੀ, ਪਰ ਜਦ ਮੋਇਆ ਤਾਂ ਉਸ ਨੂੰ ਅਗੇ ਸੋਨਾ ਹੀ ਸੋਨਾ ਮਿਲੇਂ ਤੇ ਖਾਣ ਜੋਗਾ ਕੁਝ ਨਾ ਮਿਲੇ। ਫਿਰ ਇਹਨਾਂ ਨੇ ਇਹ ਗੱਲ ਬਣਾਈ ਹੋਈ ਹੈ ਕਿ ਜੋ ਕਿਸੇ ਨੂੰ ਵੱਢੇਗਾ, ਅਗਲੇ ਜਨਮ ਵਿਚ ਉਹ ਉਸ ਦੇ ਹੱਥੋਂ ਵੱਢਿਆ ਜਾਵੇਗਾ ਤੇ ਜੋ ਕਿਸੇ ਦਾ ਕਰਜ਼ ਨਹੀਂ ਦੇਵੇਗਾ, ਉਸ ਨੂੰ ਅਗਲੇ ਜਨਮ ਵਿਚ ਦੇਣਾ ਪਵੇਗਾ, ਇਤਿਆਦਿਕ। ਇਨ੍ਹਾਂ ਲੋਕਾਂ ਨੇ ਕਰਮਾਂ ਦੇ ਫਲਾਂ ਦਾ ਦਫ਼ਤਰ ਹੀ ਖੋਲ੍ਹ ਰੱਖਿਆ ਹੈ। ਇਹੋ ਜਿਹੇ ਹਿਸਾਬ-ਕਿਤਾਬ ਦੀ ਲੋੜ ਕੇਵਲ ਮੋਟੀ ਸਮਝ ਵਾਲੇ ਅਥਵਾ ਬੁੱਤ-ਪੂਜ ਲਈ ਹੀ ਹੈ, ਨਹੀਂ ਤਾਂ ਸਿਆਣੇ ਆਦਮੀ ਇਹ ਸਮਝ ਸਕਦੇ ਹਨ ਕਿ ਹਰ ਇਕ ਮਾੜਾ ਕੰਮ ਸਾਡੀ ਆਤਮਾ ਨੂੰ ਉਸੇ ਵੇਲੇ ਮਲੀਨ ਕਰ ਦੇਂਦਾ ਹੈ ਤੇ ਆਤਮਾ ਨੀਵੀਂ ਹੋ ਜਾਂਦੀ ਹੈ। ਇਸੇ ਤਰ੍ਹਾਂ ਹਰ ਇਕ ਨੇਕ ਕੰਮ ਸਾਡੀ ਆਤਮਾ ਨੂੰ ਉਸੇ ਵੇਲੇ ਪਵਿੱਤਰ ਕਰਦਾ ਹੈ। ਪਾਪਾਂ ਤੇ ਪੁੰਨਾਂ ਦਾ ਫਲ ਤਾਂ ਨਾਲੋ ਨਾਲ ਆਤਮਾ ਵਿਚ ਜਮ੍ਹਾ ਹੁੰਦਾ ਜਾਂਦਾ ਹੈ, ਹੋਰ ਕੋਈ ਫਲ ਇਨ੍ਹਾਂ ਦਾ ਅੱਗੇ ਚੱਲ ਕੇ ਨਹੀਂ ਮਿਲਣਾ। ਨਰਕ-ਸੁਰਗ ਤੇ ਕਰਮਾਂ ਦੇ ਫਲਾਂ ਦੇ ਨਕਸ਼ੇ ਤਾਂ ਕੇਵਲ ਬੁੱਤ-ਪੂਜਾਂ ਨੂੰ ਸਮਝਾਉਣ ਲਈ ਬਣਾਏ ਗਏ ਹਨ, ਨਹੀਂ ਤਾਂ ਬਸ ਨੇਕ ਕੰਮ ਦਾ ਫਲ ਆਤਮਾ ਦਾ ਉੱਚਾ ਹੋਣਾ ਤੇ ਮਾੜੇ ਕੰਮ ਦਾ ਫਲ ਆਤਮਾ

ਦਾ ਨੀਵਾਂ ਹੋਣਾ ਹੈ। ਗੁਰੂ ਸਾਹਿਬ ਕਹਿੰਦੇ ਹਨ :

ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥

(ਪੰਨਾ ੭੩੦)

ਬੁਰੇ ਕਰਮ ਨਾਲ ਆਤਮਾ ਵਿਚ ਬੁਰਾ ਖ਼ਿਆਲ ਬੈਠ ਜਾਂਦਾ ਹੈ ਜੋ ਆਤਮਾ ਨੂੰ ਮਲੀਨ ਕਰ ਦੇਂਦਾ ਹੈ। ਹਰ ਕੰਮ ਅਸਲ ਵਿਚ ਖ਼ਿਆਲ ਦੀ ਸ਼ਕਲ ਧਾਰਨ ਕਰ ਕੇ ਆਤਮਾ ਵਿਚ ਜਮ੍ਹਾ ਰਹਿੰਦਾ ਹੈ। ਹੁਣ ਆਤਮਾ ਨੂੰ ਸਾਫ਼ ਕਰਨ ਲਈ ਮਾੜੇ ਖ਼ਿਆਲ ਧੋਣੇ ਅਥਵਾ ਚੰਗੇ ਪਾਉਣੇ ਹਨ। ਇਹ ਦੋ ਤਰ੍ਹਾਂ ਹੀ ਹੋ ਸਕਦਾ ਹੈ—ਜਾਂ ਤਾਂ ਚੰਗੇ ਖ਼ਿਆਲ ਚੰਗੇ ਕੰਮਾਂ ਰਾਹੀਂ ਆਤਮਾ ਵਿਚ ਵਾੜ ਸਕਦੇ ਹਾਂ ਤੇ ਜਾਂ ਚੰਗੇ ਖ਼ਿਆਲ ਸਿੱਧੇ ਖ਼ਿਆਲਾਂ ਰਾਹੀਂ ਭੀ ਆਤਮਾ ਵਿਚ ਪਾ ਸਕਦੇ ਹਾਂ। ਸੇਵਾ ਕਰਨਾ, ਪਰਉਪਕਾਰ ਕਰਨਾ, ਦਾਨ ਕਰਨਾ ਆਦਿਕ ਅਜਿਹੇ ਕੰਮ ਹਨ, ਜਿਨ੍ਹਾਂ ਰਾਹੀਂ ਪ੍ਰੇਮ ਤੇ ਨੇਕੀ ਦੇ ਖ਼ਿਆਲ ਆਤਮਾ ਵਿਚ ਜਾ ਕੇ ਪਾਪਾਂ ਦੀ ਮੈਲ ਨੂੰ ਧੋਂਦੇ ਹਨ। ਇਸੇ ਤਰ੍ਹਾਂ ਅਰਦਾਸ, ਨੇਕ ਪੁਰਸ਼ਾਂ ਦੀ ਸੰਗਤ, ਨੇਕ ਖ਼ਿਆਲਾਂ ਤੇ ਪੁਸਤਕਾਂ ਦਾ ਪੜ੍ਹਨਾ ਆਦਿਕ ਸਿੱਧੇ ਨੇਕ ਖ਼ਿਆਲਾਂ ਨੂੰ ਆਤਮਾ ਵਿਚ ਦਾਖ਼ਿਲ ਕਰਦੇ ਹਨ :-

ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥

(ਪੰਨਾ ੪)

ਕਜੀਆ ਤਾਂ ਇਹ ਹੈ ਕਿ ਅਸੀਂ ਬੁੱਤ-ਪੂਜ ਹੋ ਗਏ ਹਾਂ। ਸਾਨੂੰ ਟੋਹੇ ਜਾਣ ਵਾਲੇ ਕੰਮ ਹੀ ਕੇਵਲ ਕੰਮ ਨਜ਼ਰ ਆਉਂਦੇ ਹਨ। ਅਰਦਾਸ, ਨੇਕ ਬਚਨ, ਵਾਹਿਗੁਰੂ ਦਾ ਭਜਨ ਆਦਿਕ ਸਾਨੂੰ ਕੰਮ ਜਾਪਦੇ ਹੀ ਨਹੀਂ। ਸਾਨੂੰ ਤਾਂ ਉਹ ਕੰਮ ਜਾਪਦੇ ਹਨ, ਜਿਨ੍ਹਾਂ ਵਿਚ ਹੱਥ ਆਦਿਕ ਵਰਤਣੇ ਪੈਣ।

ਇਸ ਤਰ੍ਹਾਂ ਨਾਲ ਅਰਦਾਸ ਸਾਡੇ ਖ਼ਿਆਲਾਂ ਉੱਤੇ ਸਿੱਧਾ ਅਸਰ ਪਾਉਣ ਵਾਲਾ ਇਕ ਕੰਮ ਹੈ। ਇਸ ਕਰ ਕੇ ਅਰਦਾਸ ਸਾਡੇ ਮਨ ਤੋਂ ਮਾੜੇ ਕੰਮਾਂ ਦਾ ਅਸਰ ਧੋ ਸਕਦੀ ਹੈ। ਮਾੜੇ ਕੰਮਾਂ ਦਾ ਫਲ ਸਾਨੂੰ ਜ਼ਰੂਰ ਮਿਲ ਗਿਆ ਹੈ ਕਿ ਸਾਡਾ ਮਨ ਮੈਲਾ ਹੋ ਗਿਆ ਹੈ। ਹੁਣ ਅਰਦਾਸ ਦਾ ਫਲ ਭੀ ਸਾਨੂੰ ਜ਼ਰੂਰ ਮਿਲ ਗਿਆ ਹੈ ਕਿ ਉਸ ਨੇ ਮਨ ਦੀ ਮੈਲ ਧੋ ਦਿੱਤੀ ਹੈ। ਇਸ ਵਿਚ ਹੁਣ ਕੀ ਝੰਬੇਲਾ ਹੈ ? ਪਰ ਉਨ੍ਹਾਂ ਲੋਕਾਂ ਲਈ ਝੰਬੇਲਾ ਰਹਿ ਜਾਂਦਾ ਹੈ, ਜੋ ਇਹ ਸਮਝਦੇ ਹਨ ਕਿ ਅਸਾਂ ਦਸ ਬੈਂਤ ਕਿਸੇ ਨੂੰ ਮਾਰੇ ਸਨ, ਇਸ ਦਾ ਫਲ ਇਹੋ ਹੋਣਾ ਸੀ ਕਿ ਦਸ ਬੈਂਤ ਸਾਨੂੰ ਪੈਣੇ ਸਨ। ਇਹੋ ਜਿਹੇ ਬੁੱਤ-ਪੂਜ ਤਾਂ ਝੰਬੇਲੇ ਵਿਚ ਹਾਲੀਂ ਟੁਰੇ ਫਿਰਨ, ਪਰ ਜੋ ਸਮਝਦੇ ਹਨ ਕਿ ਮਾੜੇ ਕੰਮ ਨੇ ਸਾਡੀ ਆਤਮਾ ਮਲੀਨ ਕੀਤੀ ਸੀ, ਜੋ ਹੁਣ ਅਰਦਾਸ ਨਾਲ ਸਾਫ਼ ਹੋ ਗਈ ਹੈ, ਉਨ੍ਹਾਂ ਲੋਕਾਂ ਲਈ ਕੋਈ ਝੰਬੇਲਾ ਨਹੀਂ ਹੈ। ਉਨ੍ਹਾਂ ਨੂੰ ਪਤਾ ਹੈ ਕਿ ਮਾੜੇ ਕੰਮਾਂ ਦਾ ਫਲ ਭੀ ਜ਼ਰੂਰ ਸਾਨੂੰ ਮਿਲਿਆ ਸੀ ਤੇ ਹੁਣ ਅਰਦਾਸ ਦਾ ਅਸਰ ਹੋਇਆ ਹੈ।

ਆਓ ਮੁੜ ਅਸਲ ਗੱਲ ਉੱਤੇ। ਕਿਸਮਤ ਮੁਕੱਰਰ ਹੈ। ਇਸ ਦਾ ਭਾਵ ਇਹ ਹੈ ਕਿ ਜੋ ਭੀ ਅਸੀਂ ਕਰਨਾ ਹੈ ਜਾਂ ਜੋ ਖ਼ਿਆਲ ਭੀ ਸਾਡੇ ਮਨ ਵਿੱਚੋਂ ਲੰਘਣਾ ਹੈ, ਉਹ ਸਭ ਮੁਕੱਰਰ ਹੈ ਤੇ ਇਤਨਾਂ ਸਾਰਿਆਂ ਦੇ ਅਸਰ ਦਾ ਜੋ ਨਤੀਜਾ ਹੋਣਾ ਹੈ, ਉਹ ਬਿਲਕੁਲ ਉਸ ਮੁਕੰਮਲ ਕਾਨੂੰਨ ਅਨੁਸਾਰ ਹੀ ਹੋਣਾ ਹੈ। ਚੂੰਕਿ ਅਸੀਂ ਨਤੀਜਿਆਂ ਤੋਂ ਅਣਜਾਣ ਹਾਂ ਤੇ ਚੂੰਕਿ ਸਾਰੇ ਨਤੀਜੇ ਕੁਦਰਤ ਦੀਆਂ ਸਾਰੀਆਂ ਸ਼ਕਤੀਆਂ ਤੇ ਅਸਰਾਂ ਕਰ ਕੇ ਹੀ ਨਿਕਲਦੇ ਹਨ ਤੇ ਚੂੰਕਿ ਇਨ੍ਹਾਂ ਕੁਦਰਤੀ ਸ਼ਕਤੀਆਂ ਤੇ ਅਸਰਾਂ ਵਿਚ ਹੀ ਸਾਡੇ ਕੰਮ ਤੇ ਸਾਡੀਆਂ ਅਰਦਾਸਾਂ ਸ਼ਾਮਿਲ ਹਨ, ਇਸ ਕਰ ਕੇ ਅਰਦਾਸ ਕਰਨਾ ਜ਼ਰੂਰੀ ਹੈ। ਮੈਂ 'ਜ਼ਰੂਰੀ' ਇਸ ਕਰ ਕੇ ਕਹਿ ਰਿਹਾ ਹਾਂ ਕਿ ਮੈਂ ਉਹ ਬੋਲੀ ਬੋਲਣਾ ਚਾਹੁੰਦਾ ਹਾਂ ਜੋ ਲੋਕੀਂ ਸਮਝ ਲੈਣ। ਨਹੀਂ ਤਾਂ ਮੈਂ ਅਸਲ ਗੱਲ ਇਉਂ ਸਮਝਦਾ ਹਾਂ ਕਿ ਜਿਸ ਨੇ ਅਰਦਾਸ ਕਰਨੀ ਹੈ, ਉਸ ਦੀ ਅਰਦਾਸ ਕਰਨੀ ਭੀ ਮੁਕੱਰਰ ਹੈ ਤੇ ਜਿਸ ਨੇ ਨਹੀਂ ਕਰਨੀ, ਉਸ ਦਾ ਇਹ ਭੀ ਮੁਕੱਰਰ ਹੈ ਤੇ ਜੋ ਇਸ ਨੂੰ ਪੜ੍ਹਨਗੇ, ਉਹਨਾਂ ਦਾ ਪੜ੍ਹਨਾ ਭੀ ਬੇਅੰਤ ਕੁਦਰਤ ਵਿੱਚ ਮੁਕਰਰ ਹੈ। ਫਿਰ ਇਹ ਭੀ ਮੁਕੱਰਰ ਹੈ ਕਿ ਇਸ ਦੇ ਪੜ੍ਹਨ ਦਾ ਕਿਸੇ ਉੱਤੇ ਕੀ ਅਸਰ ਪਵੇਗਾ?

✡ ✡ ✡

## ਕਿਸਮਤ ਚੰਗੀ ਤੇ ਮਾੜੀ ਕਿਉਂ ਬਣਾਈ ਗਈ ?

ਇਕ ਇਤਰਾਜ਼ ਇਹ ਕੀਤਾ ਜਾਂਦਾ ਹੈ ਕਿ ਜੇ ਵਾਹਿਗੁਰੂ ਨੇ ਕਿਸਮਤ ਮੁਕੱਰਰ ਕਰ ਦਿੱਤੀ ਹੈ, ਤਾਂ ਹਰ ਇਕ ਦੀ ਅੱਡਰੋ-ਅੱਡਰੀ ਕਿਉਂ ਬਣਾਈ ਗਈ ਹੈ ? ਉਹ ਮੁਨਸਫ਼ ਹੈ ਤਾਂ ਉਸ ਨੇ ਕਿਸੇ ਨੂੰ ਸੁਖੀ ਤੇ ਕਿਸੇ ਨੂੰ ਦੁਖੀ ਕਿਉਂ ਬਣਾਇਆ ਹੈ ? ਕਿਸੇ ਨੂੰ ਉਸ ਰਾਜਾ ਬਣਾ ਦਿੱਤਾ ਹੈ ਤੇ ਕਿਸੇ ਨੂੰ ਕੰਗਾਲ, ਕਿਸੇ ਨੂੰ ਬਲਵਾਨ ਬਣਾ ਦਿੱਤਾ ਹੈ ਤੇ ਕਿਸੇ ਨੂੰ ਕਮਜ਼ੋਰ-ਇਹ ਵਿਤਕਰਾ ਕਿਉਂ ? ਇਸ ਬੇਅੰਤ ਕੁਦਰਤ ਵਿਚ ਇਸ ਦੇ ਬੇਅੰਤ ਉੱਤਰ ਹਨ, ਪਰ ਅਸੀਂ ਥੋੜ੍ਹੇ ਜਿਹੇ ਹੇਠਾਂ ਲਿਖਦੇ ਹਾਂ, ਵਧੇਰੇ ਡੂੰਘਾ ਜਾਣ ਨਾਲ ਇਸ ਅਥਾਹ ਸਮੁੰਦਰ ਵਿਚ ਗੋਤੇ ਆਉਣ ਲੱਗ ਜਾਂਦੇ ਹਨ—

(੧) ਪਹਿਲੀ ਗੱਲ ਤਾਂ ਇਹ ਹੈ ਕਿ ਇਹ ਹੀ ਨਹੀਂ ਕਿਹਾ ਜਾ ਸਕਦਾ ਕਿ ਲੋਕੀਂ ਵੱਧ ਘਟ ਦੁੱਖੀ ਸੁਖੀ ਹਨ। ਇਹ ਗੱਲ ਮੰਨਣ ਯੋਗ ਨਹੀਂ ਹੈ ਕਿ ਰਾਜਾ ਵੱਧ ਸੁਖੀ ਹੈ ਤੇ ਰੰਕ ਦੁੱਖੀ ਹੈ। ਇਹ ਠੀਕ ਹੈ ਕਿ ਇਕ ਬੱਚਾ ਜੰਮਦਿਆਂ ਹੀ ਬੀਮਾਰ ਹੁੰਦਾ ਹੈ ਤੇ ਦੋ ਤਿੰਨ ਸਾਲ ਬੀਮਾਰ ਰਹਿ ਕੇ ਮਰ ਜਾਂਦਾ ਹੈ, ਤਾਂ ਉਸ ਨੇ ਦੁਖੀ ਜੀਵਨ ਬਤੀਤ ਕੀਤਾ ਹੈ। ਦੂਜਾ ਬੱਚਾ ਹੈ, ਜੋ ਦੱਸ ਬਾਰ੍ਹਾਂ ਸਾਲ ਦੀ ਉਮਰ ਤੱਕ ਉੱਕਾ ਬੀਮਾਰ ਨਹੀਂ ਹੋਇਆ ਤੇ ਇਸ ਉਪਰ ਅਚਨਚੇਤ ਦਿਲ ਵਿਚ ਗੋਲੀ ਲੱਗ ਜਾਣ ਨਾਲ ਮਰ ਗਿਆ ਹੈ, ਇਸ ਨੇ ਸੁਖੀ ਜੀਵਨ ਬਤੀਤ ਕੀਤਾ ਹੈ। ਇਕ ਆਦਮੀ ਰੋਜ਼ ਸਖ਼ਤ ਕੰਮ ਕਰਦਾ ਹੈ, ਉਸ ਨੂੰ ਪਸੀਨਾ ਆਉਂਦਾ ਹੈ, ਉਹ ਥੱਕਦਾ ਹੈ, ਉਹ ਮਿੱਟੀ ਵਿਚ ਰੁਲਦਾ ਹੈ, ਪਰ ਉਸ ਦਾ ਸਰੀਰ ਤਕੜਾ ਹੁੰਦਾ ਜਾਂਦਾ ਹੈ। ਜੇ ਉਹ ਤਕਲੀਫ਼ ਉਠਾ ਰਿਹਾ ਹੈ, ਤਾਂ ਉਸੇ ਲਿਹਾਜ਼ ਨਾਲ ਉਸ ਦਾ ਸਰੀਰ ਤਕਲੀਫ਼ ਦੇ ਮੁਕਾਬਲੇ ਲਈ ਤਿਆਰ ਹੋ ਰਿਹਾ ਹੈ। ਇਕ ਸੋਹਲ ਆਦਮੀ ਹੈ, ਉਹ ਅਮੀਰ ਹੈ, ਕੰਮ ਨਹੀਂ ਕਰਦਾ ਤੇ ਆਰਾਮ ਵਿਚ ਹੈ। ਹੁਣ ਜਿਹੜਾ ਤਕਲੀਫ਼ ਉਠਾ ਰਿਹਾ ਹੈ, ਉਹ ਨਾਲ ਹੀ ਕਰੜਾ ਭੀ ਬਣ ਰਿਹਾ ਹੈ ਤੇ ਅੱਗੋਂ ਲਈ ਤਕਲੀਫ਼ ਉਸ ਨੂੰ ਘੱਟ ਮਹਿਸੂਸ ਹੋਇਆ ਕਰੇਗੀ। ਹੁਣ ਜ਼ਰਾ ਖ਼ਿਆਲ ਕਰੋ ਕਿ ਤਕਲੀਫ਼ ਉਠਾਉਣਾ ਘਾਟੇਵੰਦਾ ਹੈ ਕਿ ਲਾਹੇਵੰਦਾ ? ਤਕਲੀਫ਼ ਤਾਂ ਹੋ ਰਹੀ ਹੈ, ਪਰ ਤਕਲੀਫ਼ ਉਠਾਉਣ ਵਾਲਾ ਕਰੜਾ ਬਣ ਰਿਹਾ ਹੈ। ਅੱਗੇ ਨੂੰ ਉਸ ਨੂੰ ਤਕਲੀਫ਼ ਘੱਟ ਹੋਵੇਗੀ ਤੇ ਆਰਾਮ ਵੱਧ ਹੋਵੇਗਾ। ਤਕਲੀਫ਼ ਉਠਾਉਣਾ ਸੁਖ ਜਮ੍ਹਾਂ ਕਰਨਾ ਹੈ ਤੇ ਸੁਖ ਭੋਗਣਾ ਦੁੱਖ ਜਮ੍ਹਾਂ ਕਰਨਾ ਹੈ। ਇਹੋ ਹਾਲ ਮਾਨਸਕ ਦੁੱਖਾਂ ਸੁਖਾਂ ਦਾ ਹੈ। ਹੁਣ ਪਹਿਲੇ ਦੋ ਮੁੰਡਿਆਂ ਦੀ ਹਾਲਤ ਤੇ ਵਿਚਾਰ ਕਰੋ। ਜੋ ਜੰਮਦਿਆਂ ਹੀ ਦੁੱਖ ਭੋਗ ਕੇ ਕੁਝ ਸਾਲਾਂ ਵਿਚ ਮਰ ਗਿਆ ਹੈ ਤੇ ਉਸ ਦਾ ਮਨ ਤਾਂ ਉਸ ਦੇ ਨਾਲ ਹੀ ਗਿਆ ਹੈ

ਤੇ ਅਗਲੇ ਜਨਮ ਵਿਚ ਪਿਛਲਾ ਘਾਟਾ ਉਸ ਨੂੰ ਪੂਰਾ ਹੋਵੇਗਾ, ਉਹ ਅੱਗੇ ਨੂੰ ਦੁੱਖ ਘੱਟ ਮਹਿਸੂਸ ਕਰੇਗਾ ਤੇ ਜੋ ਸੁਖ ਭੋਗ ਕੇ ਮੋਇਆ ਹੈ ਉਹ ਅੱਗੇ ਨੂੰ ਦੁੱਖ ਵਧੇਰਾ ਮਹਿਸੂਸ ਕਰੇਗਾ। ਵਾਹਿਗੁਰੂ ਦੁਖ ਸੁਖ ਇਸ ਤਰ੍ਹਾਂ ਨਾਲ ਜੋੜ ਕੇ ਸਾਡੇ ਅੰਦਰ ਰੱਖੇ ਹਨ ਕਿ ਇਕ ਭੋਗਣਾ ਦੂਜੇ ਦੀ ਤਿਆਰੀ ਕਰਨਾ ਹੈ। ਇਸ ਕਰ ਕੇ ਇਹ ਕਿਹਾ ਹੀ ਨਹੀਂ ਜਾ ਸਕਦਾ ਕਿ ਕਿਸੇ ਦੀ ਕਿਸਮਤ ਵਿਚ ਵੱਧ ਸੁਖ ਜਾਂ ਵੱਧ ਦੁੱਖ ਹੈ। ਦੁੱਖ ਸੁਖ ਇਕ ਦੂਜੇ ਦੇ ਪੂਰਕ (Supplementry) ਹਨ। ਸੁਖ ਕੇਵਲ ਉਹੋ ਭੋਗ ਸਕਦਾ ਹੈ, ਜਿਸ ਨੇ ਦੁੱਖ ਨੂੰ ਭੋਗਿਆ ਹੋਵੇ ਤੇ ਜਿਤਨਾ ਵੱਧ ਦੁੱਖ ਭੋਗਿਆ ਹੋਵੇ ਉਤਨਾ ਵੱਧ ਸੁਖ ਮਹਿਸੂਸ ਕਰੇਗਾ। ਇਸੇ ਤਰ੍ਹਾਂ ਦੁੱਖ ਉਹ ਵਧੇਰੇ ਮਹਿਸੂਸ ਕਰੇਗਾ ਜਿਸ ਨੇ ਸੁਖ ਭੋਗਿਆ ਹੋਵੇ। ਦੁੱਖ ਸੁਖ ਦੀ ਹੋਂਦ ਤਾਂ ਸਰਦੀ ਗਰਮੀ ਵਾਂਗੂੰ ਇਕ ਦੂਜੇ ਦੀ ਹੋਂਦ ਦੇ ਆਸਰੇ ਹੀ ਹੈ। ਫਿਰ ਕਿਸੇ ਨੂੰ ਵੱਧ ਦੁੱਖੀ ਜਾਂ ਸੁਖੀ ਸਮਝਣਾ ਛੋਟੀ ਨਜ਼ਰ ਵਾਲੇ ਦਾ ਕੰਮ ਹੈ। ਅਸਲ ਗੱਲ ਇਹ ਹੈ ਕਿ ਦੁੱਖ ਹੈ ਹੀ ਨਹੀਂ, ਜਦ ਤਕ ਸੁਖ ਦੁੱਖ ਨੂੰ ਆਦਮੀ ਮਹਿਸੂਸ ਕਰਦਾ ਹੈ ਤਦ ਤਕ ਉਸ ਨੇ ਆਪਣਾ ਆਪ ਨਹੀਂ ਪਾਇਆ, ਸਭ ਸੁਖ ਹੀ ਸੁਖ ਹੈ। ਗੁਰੂ ਪੰਜਵੀਂ ਪਾਤਸ਼ਾਹੀ ਜੀ ਨੇ ਕਿਹਾ ਹੈ :

ਕਹਨ ਕਹਾਵਨ ਕਉ ਕਈ ਕੇਤੈ ॥
ਐਸੋ ਜਨੁ ਬਿਰਲੋ ਹੈ ਸੇਵਕੁ
ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ
ਏਕੈ ਏਕੀ ਨੇਤੈ ॥
ਬੁਰਾ ਨਾਹੀ ਸਭ ਭਲਾ ਹੀ ਹੈ ਰੇ
ਹਾਰ ਨਹੀ ਸਭ ਜੇਤੈ ॥
ਸੋਗੁ ਨਾਹੀ ਸਦਾ ਹਰਖੀ ਹੈ ਰੇ
ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ
ਕਤ ਆਵੈ ਕਤ ਰਮਤੈ ॥੨॥

*[ਕਾਨੜਾ ਮ: ੫ ਪੰਨਾ ੧੩੦੨]*

(੨) ਦੂਜੀ ਗੱਲ :- ਅਸੀਂ ਉਸ ਅਥਾਹ ਸਮੁੰਦਰ ਦੇ ਕਿਣਕੇ ਹੀ ਹਾਂ। ਸਾਨੂੰ ਸਭ ਨੂੰ ਉਹ ਆਪਣੇ ਕਿਸੇ ਮਤਲਬ ਲਈ ਵਰਤ ਰਿਹਾ ਹੈ, ਕਿਉਂਕਿ ਅਸੀਂ ਉਸ ਤੋਂ ਅੱਡਰੇ ਨਹੀਂ ਹਾਂ। ਉਸ ਮਤਲਬ ਦੀ ਤਿਆਰੀ ਲਈ ਜੇ ਉਹ ਆਪਣੇ ਕਿਸੇ ਸਾਮਾਨ ਨੂੰ ਅੱਗ ਵਿਚ ਪਾਉਂਦਾ ਜਾਂ ਬਰਫ਼ ਵਿਚ ਰੱਖਦਾ ਹੈ ਜਾਂ ਕੁੱਟ ਕੇ ਤਿਆਰ ਕਰਦਾ ਹੈ, ਤਾਂ ਇਹ ਕੋਈ ਉਸ ਸਾਮਾਨ ਨੂੰ ਦੁੱਖ ਦੇਣ ਲਈ ਨਹੀਂ ਹੈ। ਸਗੋਂ ਜਿਤਨਾ ਵਧੇਰੇ ਕਿਸੇ ਸਾਮਾਨ ਨੂੰ ਉਹ ਤਿਆਰ ਕਰੇਗਾ, ਉਤਨਾ ਵਧੇਰੇ ਉਹ ਕੀਮਤੀ ਬਣੇਗਾ।

ਜਿਸ ਨੇ ਆਪਣੀ ਕਲਾ ਦਾ ਕੋਈ ਪੁਰਜ਼ਾ ਦਾ ਵਧੇਰੇ ਕੀਮਤੀ ਬਣਾਉਣਾ ਹੈ, ਤਾਂ ਉਸ ਨੂੰ ਵਧੇਰੇ ਤਾਅ ਦੇਵੇਗਾ ਤੇ ਵਧੇਰੇ ਅਹਿਰਣ ਉੱਤੇ ਕੁੱਟੇਗਾ। ਇਸ ਤਰ੍ਹਾਂ ਦੁੱਖ ਝੱਲਣ ਵਾਲੇ ਉੱਤੇ ਉਸ ਵਾਹਿਗੁਰੂ ਦੀ ਖ਼ਾਸ ਕਿਰਪਾ ਹੈ ਨਾ ਕਿ ਕ੍ਰੋਪੀ, ਜੇ ਇਹ ਦੁੱਖ ਕਿਸੇ ਪਾਪ ਦਾ ਨਤੀਜਾ ਹੈ, ਤਾਂ ਭੀ ਇਹ ਪਾਪਾਂ ਨੂੰ ਧੋਣ ਵਾਲਾ ਹੀ ਬਣੇਗਾ। ਮੈਂ ਜਦ ਕਿਸੇ ਦੁੱਖ ਵਿੱਚੋਂ ਲੰਘਦਾ ਹਾਂ, ਤਾਂ ਦੁੱਖ ਮਹਿਸੂਸ ਕਰਦੇ ਹੋਏ ਨਾਲ ਦੀ ਨਾਲ ਦਿਲ ਵਿਚ ਤਸੱਲੀ ਭੀ ਰਹਿੰਦੀ ਹੈ ਕਿ ਇਸ ਤਰ੍ਹਾਂ ਨਾਲ ਵਾਹਿਗੁਰੂ ਮੇਰੇ ਵਿੱਚੋਂ ਕਮਜ਼ੋਰੀਆਂ ਕੱਢ ਰਿਹਾ ਹੈ ਤੇ ਮੈਨੂੰ ਵਧੇਰੇ ਪੱਕਾ ਤੇ ਸਾਫ਼ ਬਣਾ ਰਿਹਾ ਹੈ।

ਮੇਰੇ ਦਿਲ ਵਿਚ ਤਾਂ ਇਹ ਨਿਸਚਾ ਹੈ ਕਿ ਵਾਹਿਗੁਰੂ ਹਰ ਇਕ ਆਦਮੀ ਨੂੰ ਉੱਚਾ ਕਰ ਰਿਹਾ ਹੈ ਤੇ ਉਸ ਬੇਅੰਤ ਉੱਚਤਾਈ ਵੱਲ ਲਿਜਾ ਰਿਹਾ ਹੈ। ਜੇ ਉਹ ਕਿਸੇ ਨੂੰ ਦੁੱਖ ਦੇਂਦਾ ਹੈ, ਤਾਂ ਭੀ ਉਹ ਦੁੱਖੀ ਨੂੰ ਉੱਚਾ ਕਰਦਾ ਹੈ। ਉਹ ਕਿਰਪਾਲੂ ਹੈ ਤੇ ਮੁਕੰਮਲ ਕਿਰਪਾਲੂ ਹੈ। ਉਹ ਕਿਸੇ ਪਾਪੀ ਨੂੰ ਪਾਪ ਦਾ ਦੰਡ ਦੇਣਾ ਨਹੀਂ ਚਾਹੁੰਦਾ। ਹਾਂ, ਉਸ ਦੇ ਅੰਦਰੋਂ ਪਾਪ ਦੀ ਮੈਲ ਧੋਣ ਲਈ ਜੇ ਦੁੱਖ ਦੇਣਾ ਮੁਨਾਸਬ ਸਮਝਦਾ ਹੈ, ਤਾਂ ਬੜੇ ਤਰਸ ਨਾਲ ਹੀ ਦੁੱਖ ਦੇਂਦਾ ਹੈ। ਜੇ ਕਿਸੇ ਦੇ ਪੇਟ ਵਿਚ ਪੀੜ ਪਾਉਂਦਾ ਹੈ, ਤਾਂ ਉਸ ਨੂੰ ਬਹੁਤਾ ਖਾਣ ਦੀ ਸਜ਼ਾ ਨਾ ਕਹੋ, ਸਗੋਂ ਇਹ ਕਹੋ ਕਿ ਉਸ ਨੂੰ ਖ਼ਬਰ ਕਰਦਾ ਹੈ ਕਿ ਤੇਰੇ ਅੰਦਰ ਖ਼ਤਰਾ ਪੈਦਾ ਹੋ ਗਿਆ ਹੈ। ਇਸੇ ਤਰ੍ਹਾਂ ਜਿਤਨੇ ਦੁੱਖ ਕਿਸੇ ਪੁੰਨੀ ਜਾਂ ਪਾਪੀ ਨੂੰ ਪੁੱਜ ਰਹੇ ਹਨ, ਸਭ ਉਸ ਦੀ ਬਿਹਤਰੀ ਤੇ ਸ੍ਰਿਸ਼ਟੀ ਦੀ ਬਿਹਤਰੀ ਲਈ ਹੀ ਹਨ।

(੩) ਤੀਜੀ ਦਲੀਲ ਇਹ ਹੈ ਕਿ ਅਸਲ ਵਿਚ ਵਾਹਿਗੁਰੂ ਤੋਂ ਬਾਹਰ ਤਾਂ ਕੁਝ ਹੈ ਹੀ ਨਹੀਂ, ਸਭ ਉਸ ਦੇ ਹੀ ਅੰਗ ਹਨ। ਜੇ ਉਹ ਕਿਸੇ ਨੂੰ ਦੁੱਖੀ ਜਾਂ ਸੁਖੀ ਬਣਾਉਂਦਾ ਹੈ, ਤਾਂ ਇਹ ਦੁੱਖ ਸੁਖ ਭਾਸਣਾ ਭੀ ਉਸ ਦੇ ਆਪਣੇ ਵਿਚ ਹੀ ਹੈ। ਉਸ ਦੀ ਕੁਦਰਤ ਦਾ ਇਕ ਚਮਤਕਾਰਾ ਹੀ ਹੈ। ਭਾਵੇਂ ਅਸੀਂ ਇਸ ਦੀ ਪੂਰੀ ਤਹਿ ਤਕ ਨਹੀਂ ਅੱਪੜ ਸਕਦੇ, ਕਿਉਂਕਿ ਸਾਨੂੰ ਇਸ ਸ੍ਰਿਸ਼ਟੀ ਦੇ ਮੰਤਵ ਦਾ ਪਤਾ ਨਹੀਂ ਹੈ, ਪਰ ਫਿਰ ਭੀ ਇਤਨਾ ਤਾਂ ਪਤਾ ਹੈ ਕਿ ਵਾਹਿਗੁਰੂ ਨੂੰ ਆਪਣਾ ਹਰ ਇਕ ਅੰਗ ਉਤਨਾ ਹੀ ਪਿਆਰਾ ਹੈ। ਇਸ ਕਰ ਕੇ ਜੇ ਕਿਸੇ ਅੰਗ ਨੂੰ ਦੁੱਖ ਮਿਲਦਾ ਜਾਪ ਰਿਹਾ ਹੈ, ਤਾਂ ਉਹ ਦੁੱਖ ਉਸੇ ਨੂੰ ਹੀ ਮਿਲ ਰਿਹਾ ਸਮਝ ਲੈਣਾ ਚਾਹੀਦਾ ਹੈ, ਜੋ ਉਸ ਦਾ ਮਾਲਕ ਹੈ। ਅਸਲ ਗੱਲ ਤਾਂ ਇਹ ਹੈ ਕਿ ਇਹ ਦੁੱਖ ਸੁਖ ਕੇਵਲ ਸਾਨੂੰ ਭਾਸ ਰਹੇ ਹਨ, ਨਹੀਂ ਤਾਂ ਅਸਲ ਵਿਚ ਇਹ ਕੇਵਲ ਦੋ ਢੰਗ ਹਨ, ਜਿਨ੍ਹਾਂ ਨਾਲ ਵਾਹਿਗੁਰੂ ਆਪਣੀ ਸ੍ਰਿਸ਼ਟੀ ਨੂੰ ਕਿਸੇ ਨਿਸ਼ਾਨੇ ਵੱਲ ਲ਼ਿਜਾ ਰਿਹਾ ਹੈ। ਉਹ ਸ੍ਰਿਸ਼ਟੀ ਨੂੰ ਕਿਸੇ ਮੰਤਵ ਵੱਲ ਲਿਜਾ ਰਿਹਾ ਹੈ ਤੇ ਉਸ ਮੰਤਵ ਲਈ ਜ਼ਰੂਰੀ ਹੈ ਕਿ ਉਹ ਆਪਣੇ ਹਰ ਇਕ ਅੰਗ ਨੂੰ ਉਸ ਤਰ੍ਹਾਂ ਨਾਲ ਵਰਤੇ, ਜਿਸ ਤਰ੍ਹਾਂ ਨਾਲ ਉਹ ਮੁਨਾਸਬ ਸਮਝੇ। ਤਾਂ ਕਿਸੇ ਅੰਗ ਦਾ ਇਸ ਵਿਚ ਗਿਲਾ ਕਰਨਾ ਉਸ ਅੰਗ ਦੀ ਭੁੱਲ ਹੈ।

(੪) ਚੌਥੀ ਦਲੀਲ ਇਹ ਹੈ ਕਿ ਇਸ ਸ੍ਰਿਸ਼ਟੀ ਦਾ ਅੰਤ ਸਾਡੀ ਨਜ਼ਰੋਂ ਪਰੇ

ਹੈ। ਸਾਨੂੰ ਕੋਈ ਪਤਾ ਨਹੀਂ ਕਿ ਜਿਸ ਨੂੰ ਦੁੱਖ ਦੇ ਰਿਹਾ ਹੈ, ਉਸ ਨੂੰ ਕਿਸ ਸੁਖ ਵਾਸਤੇ ਉਹ ਵਾਹਿਗੁਰੂ ਤਿਆਰ ਕਰ ਰਿਹਾ ਹੈ ਜਾਂ ਉਸ ਨੂੰ ਕੀ-ਕੀ ਉਹ ਸੁਖ ਦੇ ਰਿਹਾ ਹੈ। ਕੇਵਲ ਇਸੇ ਜੀਵਨ ਦੇ ਦੁੱਖਾਂ ਸੁਖਾਂ ਦਾ ਹਿਸਾਬ ਲਾ ਕੇ ਨਤੀਜਾ ਕੱਢਣਾ ਗ਼ਲਤੀ ਹੈ।

✡ ✡ ✡

# ਕਰਮਾਂ ਦਾ ਫਲ ਹੁਕਮੀ ਕਾਰ

ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਸ਼ਬਦ ਆਉਂਦੇ ਹਨ, ਜਿਨ੍ਹਾਂ ਵਿਚ ਇਹ ਬੜਾ ਸਪਸ਼ਟ ਕਰੇ ਕੇ ਲਿਖਿਆ ਹੈ ਕਿ ਹਰ ਕਿਸੇ ਨੂੰ ਆਪਣੇ ਕਰਮਾਂ ਦਾ ਫਲ ਮਿਲਦਾ ਹੈ। ਸਾਰੇ ਸ਼ਬਦ ਲਿਖਣ ਦੀ ਲੋੜ ਨਹੀਂ ਹੈ, ਪਰ ਕੁਝ ਪੰਗਤੀਆਂ ਮੈਂ ਹੇਠਾਂ ਲਿਖਦਾ ਹਾਂ :

(੧) ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ॥
(੨) ਜੋ ਮੈ ਕੀਆ ਸੋ ਮੈ ਪਾਇਆ ॥
(੩) ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥
(੪) ਕਰਮ ਭੂਮਿ ਬੀਜ ਨਹੀ ਬੋਇਆ ॥

ਇਹ ਅਸੂਲ ਸਪਸ਼ਟ ਹੈ ਤੇ ਇਸ ਅਸੂਲ ਤੋਂ ਕੋਈ ਧਰਮ ਭੀ ਇਨਕਾਰ ਨਹੀਂ ਕਰਦਾ। ਹਰ ਇਕ ਧਰਮ ਵਿਚ ਮੰਨਿਆ ਜਾਂਦਾ ਹੈ ਕਿ ਹਰ ਕਿਸੇ ਨੂੰ ਆਪਣੇ ਕਰਮਾ ਦਾ ਫਲ ਮਿਲਦਾ ਹੈ।

ਫਿਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਜਿਹੇ ਸ਼ਬਦ ਬਥੇਰੇ ਆਉਂਦੇ ਹਨ, ਜਿਨ੍ਹਾਂ ਵਿਚ ਸਪਸ਼ਟ ਲਿਖਿਆ ਹੈ ਕਿ ਜੋ ਕੁਝ ਵਰਤ ਰਿਹਾ ਹੈ, ਸਭ ਕੁਝ ਉਸ ਵਾਹਿਗੁਰੂ ਦੇ ਹੁਕਮ ਵਿਚ ਹੀ ਵਰਤ ਰਿਹਾ ਹੈ। ਉਸ ਬਿਨਾਂ ਹੋਰ ਕੋਈ ਕਰਨ ਕਰਾਉਣ ਵਾਲਾ ਨਹੀਂ ਹੈ। ਜਿਸ ਤਰ੍ਹਾਂ ਉਸ ਦਾ ਭਾਣਾ ਹੁੰਦਾ ਹੈ ਤੇ ਜਿਸ ਤਰ੍ਹਾਂ ਉਸ ਦਾ ਹੁਕਮ ਹੈ, ਉਸੇ ਤਰ੍ਹਾਂ ਦੇ ਜੀਅ ਪੈਦਾ ਹੁੰਦੇ ਹਨ ਤੇ ਉਸ ਦੇ ਹੁਕਮ ਅੰਦਰ ਚਲਦੇ ਹਨ। ਇਸ ਭਾਵ ਦੀਆਂ ਕੁਝ ਪੰਗਤੀਆਂ ਹੇਠਾਂ ਦਿੱਤੀਆਂ ਜਾਂਦੀਆਂ ਹਨ :

(੧) ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥
(੨) ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥
(੩) ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ॥
(੪) ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰ ਮਿਲਿ ਹੁਕਮੁ ਪਛਾਨਿਆ ਤਬ ਹੀ ਤੇ ਸੁਖੀਆ॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥

(ਪੰਨਾ ੪੦੦)

(੫) ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ॥
ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ॥
ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ॥

ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ॥
ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ॥੫॥

*[ਸੋਰਠ ਵਾਰ ਮ: ੩, ਪੰਨਾ ੬੪੪]*

(੬) ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ॥
ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ॥
ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ॥
ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ॥

*[ਸੂਹੀ ਮਹਲਾ ੩, ੧੫੭]*

(੭) ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥
ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ॥
ਬਾਬਾ ਦੇਹਿ ਵਸਾ ਸਚ ਗਾਵਾ॥
ਜਾ ਤੇ ਸਹਜੇ ਸਹਜਿ ਸਮਾਵਾ॥੧॥ ਰਹਾਉ॥
ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ॥
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ॥੨॥
ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ॥
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ॥੩॥
ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ॥
ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ॥੪॥
ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ॥
ਤਾਸੁ ਤਾਸੁ ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ॥੫॥

(ਪੰਨਾ ੯੧੩)

ਇਨ੍ਹਾਂ ਦੋਹਾਂ ਅਸੂਲਾਂ ਨੂੰ ਲੋਕੀਂ ਇਕ ਦੂਜੇ ਦੇ ਵਿਰੁੱਧ ਸਮਝ ਕੇ ਘਬਰਾ ਜਾਂਦੇ ਹਨ। ਇਸ ਗੱਲ ਨੂੰ ਤਾਂ ਹਰ ਕੋਈ ਸਮਝਦਾ ਹੈ ਕਿ ਹਰ ਕਿਸੇ ਨੂੰ ਕਰਮਾਂ ਦਾ ਫਲ ਮਿਲੇਗਾ। ਇਹ ਇਕ ਪ੍ਰਗਟ ਜਿਹਾ ਅਸੂਲ ਹੈ, ਜੋ ਵਹਿਸ਼ੀ ਲੋਕਾਂ ਦੇ ਮੱਤਾਂ ਵਿਚ ਭੀ ਕਿਸੇ ਨਾ ਕਿਸੇ ਸ਼ਕਲ ਵਿਚ ਸਦਾ ਕਾਇਮ ਸੀ। ਇਸ ਉੱਤੇ ਵਧੇਰੇ ਲਿਖਣ ਦੀ ਲੋੜ ਨਹੀਂ ਹੈ, ਪਰ ਜਦ 'ਕਰਮ-ਫਲ' ਦੇ ਅਸੂਲ ਦੇ ਨਾਲ ਹੀ ਇਹ ਕਿਹਾ ਜਾਂਦਾ ਹੈ ਕਿ ਆਦਮੀ ਕੁਝ ਕਰਨ ਵਾਲਾ ਨਹੀਂ ਹੈ ਤੇ ਉਹ ਵਾਹਿਗੁਰੂ, ਜਿਸ ਤਰ੍ਹਾਂ ਉਸ ਦਾ ਭਾਣਾ ਹੁੰਦਾ ਹੈ, ਆਪਣੇ ਜੀਆ-ਜੰਤ ਨੂੰ ਨਚਾਂਦਾ ਹੈ, ਆਦਮੀ ਤੇ ਹੋਰ ਜਾਨਵਰ ਤੇ ਹੋਰ ਸਭ ਵਸਤੂਆਂ ਉਸ ਵਾਹਿਗੁਰੂ ਦੇ ਹੁਕਮ ਵਿਚ ਨੱਚ ਰਹੀਆਂ ਹਨ, ਤਾਂ ਲੋਕੀਂ ਸਾਰੇ ਅਚੰਭਾ ਜਿਹਾ ਹੋ ਜਾਂਦੇ ਹਨ, ਉਹ ਕਹਿੰਦੇ ਹਨ ਜੇ ਵਾਹਿਗੁਰੂ ਸਾਥੋਂ ਸਭ ਕੁਝ ਕਰਵਾ ਰਿਹਾ ਹੈ ਤੇ ਚੰਗੇ ਮਾੜੇ ਕੰਮ ਉਸ ਦੇ ਹੁਕਮ ਵਿਚ ਹੀ ਵਰਤ ਰਹੇ ਹਨ, ਤਾਂ ਕਿਸੇ ਨੂੰ ਕਰਮਾਂ ਦਾ ਫਲ ਕਿਉਂ ਮਿਲੇ? ਜੇ ਪਾਪ ਕਰਨ ਵਾਲਾ ਹੀ ਮੈਂ ਨਹੀਂ ਤਾਂ ਉਸ ਦਾ ਫਲ ਮੈਂ ਕਿਉਂ ਭੋਗਾਂ? ਇਹ ਸੰਸਾ ਆਮ ਲੋਕਾਂ

ਵਿਚ ਪਿਆ ਹੋਇਆ ਹੈ। ਲੋਕੀਂ ਇਨ੍ਹਾਂ ਦੋਹਾਂ ਅਸੂਲਾਂ ਨੂੰ ਇਕ ਦੂਜੇ ਦੇ ਵਿਰੁੱਧ ਸਮਝਦੇ ਹਨ। ਓਹ ਸਮਝਦੇ ਹਨ ਕਿ ਜੇ ਵਾਹਿਗੁਰੂ ਹੀ ਸਭ ਕੁਝ ਕਰਵਾ ਰਿਹਾ ਹੈ ਤਾਂ 'ਕਰਮ-ਫਲ' ਦਾ ਅਸੂਲ ਉੱਡ ਹੀ ਜਾਂਦਾ ਹੈ।

ਇਹ ਸੰਸਾ ਦੂਰ ਕਰਨ ਲਈ ਅਸੀਂ ਸੱਜਣਾਂ ਨੂੰ ਵਧੇਰੇ ਸ਼ਾਂਤੀ ਨਾਲ ਤੇ ਡੂੰਘਾ ਸੋਚਣ ਲਈ ਕਹਾਂਗੇ। ਉੱਪਰ ਲਿਖੇ ਦੋਵੇਂ ਅਸੂਲ ਇਕ ਦੂਜੇ ਦੇ ਵਿਰੁੱਧ ਨਹੀਂ ਹਨ, ਸਗੋਂ ਦੋਵੇਂ ਠੀਕ ਹਨ। ਜੋ ਫ਼ਰਕ ਨਜ਼ਰ ਆਉਂਦਾ ਹੈ, ਉਹ ਉਸੇ ਤਰ੍ਹਾਂ ਦਾ ਹੈ, ਜਿਸ ਤਰ੍ਹਾਂ ਦਾ ਕਿ ਕਿਸੇ ਮਹੱਲ ਦੇ ਸਾਹਮਣੇ ਪਾਸਿਉਂ ਲਈ ਫੋਟੋ ਤੇ ਹਵਾਈ ਜਹਾਜ਼ ਵਿੱਚੋਂ ਲਈ ਫੋਟੋ ਦਾ ਹੁੰਦਾ ਹੈ। ਇਕ ਮਕਾਨ ਦੇ ਕਈ ਤਰ੍ਹਾਂ ਦੇ ਨਕਸ਼ੇ ਹੋ ਸਕਦੇ ਹਨ। ਜ਼ਮੀਨ ਦਾ ਨਕਸ਼ਾ (Plan) ਹੋਰ ਹੋਵੇਗਾ ਤੇ ਸਾਹਮਣੇ ਪਾਸੇ ਤੋਂ ਲਈ ਫੋਟੋ ਹੋਰ ਹੋਵੇਗੀ ਤੇ ਚੌਹਾਂ ਪਾਸਿਆਂ ਤੋਂ ਲਈਆਂ ਫੋਟੋਆਂ ਅੱਡੋ-ਅੱਡਰੀਆਂ ਹੋਣਗੀਆਂ ਤੇ ਹਵਾਈ ਜਹਾਜ਼ ਵਿੱਚੋਂ ਲਈ ਫੋਟੋ ਬਿਲਕੁਲ ਹੀ ਹੋਰ ਹੋਵੇਗੀ ਤੇ ਮਕਾਨ ਦੇ ਅੰਦਰ ਵੜ ਕੇ ਵੇਖਿਆਂ ਬਿਲਕੁਲ ਕੁਝ ਹੋਰ ਹੀ ਨਜ਼ਰ ਪਏਗਾ। ਜੇਕਰ ਤੁਸੀਂ ਮਕਾਨ ਵੇਖਿਆ ਨਾ ਹੋਵੇ, ਤਾਂ ਇਨ੍ਹਾਂ ਵਿੱਚੋਂ ਕੋਈ ਦੋ ਫੋਟੋ ਜਾਂ ਨਕਸ਼ੇ ਲੈ ਕੇ ਤੁਸੀਂ ਇਹ ਨਹੀਂ ਕਹਿ ਸਕੋਗੇ ਕਿ ਇਹ ਇਕੋ ਮਕਾਨ ਦੇ ਹਨ। ਇਸ ਤਰ੍ਹਾਂ ਕਰਮਾਂ ਦੇ ਫਲ ਦਾ ਅਸੂਲ ਤਾਂ ਇਉਂ ਸਮਝੋ, ਜਿਸ ਤਰ੍ਹਾਂ ਸਾਹਮਣੇ ਜ਼ਮੀਨ ਉੱਤੇ ਚਲਣ ਵਾਲੇ ਨੂੰ ਨਕਸ਼ਾ ਦਿਸ ਰਿਹਾ ਹੈ। ਇਸ ਨੂੰ ਹਰ ਕੋਈ ਸੌਖਾ ਹੀ ਸਮਝ ਸਕਦਾ ਹੈ। "ਵਾਹਿਗੁਰੂ ਦੇ ਹੁਕਮ ਅੰਦਰ ਕਾਰ" ਦਾ ਅਸੂਲ ਇਉਂ ਜਾਣੋਂ, ਜਿਸ ਤਰ੍ਹਾਂ ਹਵਾਈ ਜਹਾਜ਼ ਵਿੱਚੋਂ ਫੋਟੋ ਲਈ ਹੈ। ਇਹ ਕਿਸੇ, ਉੱਤੇ ਉੱਡਣ ਵਾਲੇ, ਨੂੰ ਹੀ ਨਜ਼ਰ ਆਉਂਦਾ ਹੈ।

ਅਸੀਂ ਪਿੱਛੇ ਕਿਸਮਤ ਵਾਲੇ ਮਜ਼ਮੂਨ ਵਿਚ ਖੋਲ੍ਹ ਕੇ ਲਿਖ ਚੁੱਕੇ ਹਾਂ, ਪਰ ਫਿਰ ਭੀ ਕਈਆਂ ਨੂੰ ਭੁਲੇਖਾ ਲੱਗ ਜਾਣ ਦਾ ਡਰ ਹੈ। ਉਹ ਸੱਜਣ ਕਈ ਤਰ੍ਹਾਂ ਦੇ ਇਤਰਾਜ਼ ਕਰਦੇ ਹਨ :-

(੧) ਇਕ ਇਤਰਾਜ਼ ਤਾਂ ਇਹ ਕੀਤਾ ਜਾਂਦਾ ਹੈ ਕਿ ਜੇ ਸਭ ਕੁਝ ਵਾਹਿਗੁਰੂ ਦੇ ਹੁਕਮ ਵਿਚ ਹੀ ਹੋ ਰਿਹਾ ਹੈ, ਤਾਂ ਪਾਪ ਕਿਸ ਦੇ ਜ਼ਿੰਮੇ ਹੋ ਸਕਦਾ ਹੈ? ਇਸ ਦਾ ਉੱਤਰ ਇਹ ਹੈ ਕਿ ਨਾ ਕਿਸੇ ਦੇ ਜ਼ਿੰਮੇ ਪਾਪ ਹੈ ਤੇ ਨਾ ਕਿਸੇ ਦੇ ਜ਼ਿੰਮੇ ਪੁੰਨ ਹੈ। ਇਹ ਪੁੰਨ ਪਾਪ ਤਾਂ ਹਨ ਹੀ ਕੋਈ ਨਹੀਂ। ਇਹ ਤਾਂ ਕੇਵਲ ਉਸੇ ਥਾਂ ਤੋਂ ਨਜ਼ਰ ਆ ਰਹੇ ਹਨ, ਜਿਸ ਥਾਂ ਅਸੀਂ ਖੜ੍ਹੇ ਹੋ ਕੇ ਵੇਖ ਰਹੇ ਹਾਂ। ਜੇ ਕਰ ਅਸੀਂ ਉੱਚੇ ਉੱਡ ਕੇ ਵੇਖੀਏ, ਤਾਂ ਇਹ ਨਕਸ਼ਾ ਬਿਲਕੁਲ ਹੋਰ ਹੀ ਨਜ਼ਰ ਪਵੇਗਾ। ਉਸ ਵੇਲੇ ਸਾਨੂੰ ਦਿਸੇਗਾ ਕਿ :

(ੳ) ਬੁਰਾ ਭਲਾ ਕਹੁ ਕਿਸ ਨੋ ਕਹੀਐ ਜਾ ਸਗਲੇ ਜੀਅ ਤੁਮ੍ਾਰੇ॥
(ਅ) ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥
(ੲ) ਜਿਤੁ ਕੋ ਲਾਇਆ ਤਿਤ ਹੀ ਲਾਗਾ
ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ॥

(੪) ਕਿਸ ਨੋ ਕਹੀਐ ਜਾ ਆਪਿ ਕਰਾਏ ਜਿਤੁ ਭਾਵੈ ਚਲਾਈ ਹੇ॥
ਆਪੇ ਮਿਹਰਵਾਨੁ ਸੁਖ ਦਾਤਾ ਜਿਉ ਭਾਵੈ ਤਿਤੁ ਗਹਿ ਚਲਾਏ॥

(੨) ਦੂਜਾ ਇਤਰਾਜ਼ ਇਹ ਹੈ ਕਿ ਜੇ ਪਾਪ-ਪੁੰਨ ਕੋਈ ਨਹੀਂ ਤਾਂ ਕਿਸੇ ਨੂੰ ਦੁੱਖ ਤੇ ਕਿਸੇ ਨੂੰ ਸੁਖ ਕਿਉਂ ਮਿਲਦਾ ਹੈ ? ਇਸ ਦਾ ਉੱਤਰ ਅਸੀਂ ਪਿਛਲੇ ਮਜ਼ਮੂਨ ਵਿੱਚੋਂ ਖੋਲ੍ਹ ਕੇ ਦੇ ਚੁੱਕੇ ਹਾਂ। ਕਿਸੇ ਨੂੰ ਕੋਈ ਦੁੱਖ ਸੁਖ ਨਹੀਂ ਮਿਲ ਰਿਹਾ, ਕਿਉਂਕਿ ਦੂਜਾ ਤਾਂ ਕੋਈ ਹੈ ਹੀ ਨਹੀਂ। ਸੁਖ ਦੁੱਖ ਆਪ ਹੀ ਦੇਣ ਵਾਲਾ ਤੇ ਲੈਣ ਵਾਲਾ ਭੀ ਉਹ ਆਪ ਹੀ ਹੈ। ਇਹ ਦੁੱਖ ਸੁਖ ਭੀ ਕੇਵਲ ਸਾਡੀ ਥਾਂ ਉੱਤੇ ਖੜ੍ਹੇ ਨੂੰ ਭਾਸਦੇ ਹਨ। ਅਸਲ ਵਿਚ ਸੁਖ ਦੁੱਖ ਕੋਈ ਹੈ ਹੀ ਨਹੀਂ। ਇਹ ਤਾਂ ਰਾਹ ਦੇ ਟੋਏ ਟਿੱਬੇ ਹਨ, ਜਿਨ੍ਹਾਂ ਵਿੱਚੋਂ ਲੰਘ ਕੇ ਅਸੀਂ ਕਿਸੇ ਖ਼ਾਸ ਮਤਲਬ ਵੱਲ ਜਾ ਰਹੇ ਹਾਂ। ਜਿਤਨਾ ਸੁਖ ਉਸ ਨਿਸ਼ਾਨੇ ਉੱਤੇ ਪੁੱਜਣ ਲਈ ਜ਼ਰੂਰੀ ਹੈ, ਉਤਨਾ ਦੁੱਖ ਭੀ ਜ਼ਰੂਰੀ ਹੈ। ਇਹ ਤਾਂ ਵਾਹਿਗੁਰੂ ਦੀ ਮਾਇਆ ਹੈ।

(੩) ਤੀਜਾ ਇਤਰਾਜ਼ ਇਹ ਹੈ ਕਿ ਜੇ ਸਭ ਕੁਝ ਉਸ ਦੇ ਹੁਕਮ ਨਾਲ ਹੀ ਚੱਲ ਰਿਹਾ ਹੈ, ਤਾਂ ਅਸੀਂ ਉਸ ਅੱਗੇ ਅਰਦਾਸ ਕਿਉਂ ਕਰੀਏ ? ਇਸ ਦਾ ਉੱਤਰ ਇਹੋ ਹੀ ਹੈ ਕਿ ਸਭ ਕੁਝ ਉਸ ਦੇ ਹੁਕਮ ਅਨੁਸਾਰ ਚਲ ਰਿਹਾ ਹੈ ਤੇ ਅਸੀਂ ਅਰਦਾਸ ਭੀ ਉਸ ਦੇ ਹੁਕਮ ਅਨੁਸਾਰ ਕਰ ਰਹੇ ਹਾਂ। ਅਸੀਂ ਜਿਤਨੇ ਕੰਮ ਤੇ ਅਰਦਾਸ ਆਦਿਕ ਕਰਦੇ ਹਾਂ, ਸਭ ਉਸ ਦੇ ਹੁਕਮ ਵਿਚ ਹੀ ਹਨ। ਇਸ ਤਰ੍ਹਾਂ ਨਾਲ ਅਸਲ ਗੱਲ ਇਉਂ ਹੈ ਕਿ ਜੋ ਕਰਮ ਅਸੀਂ ਕਰ ਰਹੇ ਹਾਂ ਜਾਂ ਜੋ ਉਨ੍ਹਾਂ ਦਾ ਫਲ ਮਿਲ ਰਿਹਾ ਹੈ, ਸਭ ਉਸ ਦੇ ਹੁਕਮ ਵਿਚ ਹੀ ਹੈ। ਕਰਮਾਂ ਦਾ ਫਲ ਤਾਂ ਜ਼ਰੂਰ ਨਿਕਲ ਰਿਹਾ ਹੈ, ਪਰ ਕਰਮ ਭੀ ਤਾਂ ਉਸੇ ਦੇ ਹੁਕਮ ਅਨੁਸਾਰ ਹੀ ਕੀਤੇ ਜਾ ਰਹੇ ਹਨ। ਜੇ ਕਰ ਕਹੋ ਕਿ ਕਰਮ ਅਸੀਂ ਆਪ ਕਰ ਰਹੇ ਹਾਂ, ਤਾਂ ਨਾਲ ਹੀ ਇਹ ਮੰਨਣਾ ਪਵੇਗਾ ਕਿ ਸ਼ੁਰੂ ਵਿਚ ਅਸੀਂ ਸਭ ਆਦਮੀ ਇਕੋ ਜਿਹੇ ਬਣਾਏ ਗਏ ਸਾਂ ਤੇ ਮਗਰੋਂ ਆਪਣੇ ਕਰਮਾਂ ਨਾਲ ਉੱਚੇ-ਨੀਂਵੇ ਜਾਂ ਚੰਗੇ-ਮੰਦੇ ਬਣ ਗਏ ਹਾਂ। ਜੇ ਇਉਂ ਹੈ ਜਦ ਅਸੀਂ ਇਕੋ ਜਿਹੇ ਸਾਂ ਤਾਂ ਅਸਾਂ ਅੱਡੋ-ਅੱਡਰੇ ਕੰਮ ਕਿਸ ਅਨੁਸਾਰ ਕੀਤੇ ? ਇਕ ਦਲੀਲ ਇਹ ਹੈ ਕਿ ਅਸੀਂ ਆਜ਼ਾਦ ਸਾਂ ਤੇ ਅਸਾਂ ਆਪਣੀਆਂ-ਆਪਣੀਆਂ ਅਕਲਾਂ ਅਨੁਸਾਰ ਕਰਮ ਕੀਤੇ ਤੇ ਅੱਡੋ-ਅੱਡਰੇ ਰਾਹ ਪੈ ਗਏ, ਪਰ ਜ਼ਰਾ ਡੂੰਘਾ ਸੋਚੀਏ ਤਾਂ ਸਮਝ ਪੈ ਜਾਵੇਗੀ ਕਿ ਇਸ ਦਾ ਮਤਲਬ ਤਾਂ ਇਹ ਹੈ ਕਿ ਅਸੀਂ ਇਕੋ ਜਿਹੇ ਨਹੀਂ ਸਾਂ, ਸਾਡੀ ਅਕਲ ਵਿਚ ਫਰਕ ਸੀ। ਜੇ ਕਰ ਸਾਡੀ ਸਮਝ ਇਕੋ ਜਿਹੀ ਹੁੰਦੀ, ਤਾਂ ਅਸਾਂ ਕਰਮ ਇਕੋ ਜਿਹੇ ਕਰਨੇ ਸਨ, ਫ਼ਿਰ ਉੱਚਾ-ਨੀਵਾਂ ਜਾਂ ਚੰਗਾ-ਮੰਦਾ ਨਹੀਂ ਸੀ ਹੋ ਸਕਦਾ।

ਦੂਜੀ ਦਲੀਲ ਇਹ ਹੋ ਸਕਦੀ ਹੈ ਕਿ ਅਸੀਂ ਹੈ ਤਾਂ ਇਕੋ ਜਿਹੇ ਸਾਂ, ਸਾਡੀ ਸਮਝ, ਸਾਡੀ ਸ਼ਕਤੀ, ਸਾਡਾ ਗਿਆਨ ਸਭ ਕੁਝ ਇਕੋ ਜਿਹੇ ਸਨ, ਪਰ ਅਸੀਂ ਅੱਡੋ-ਅੱਡਰੇ ਹਾਲਾਤ ਵਿਚ ਪੈ ਕੇ ਅੱਡੋ-ਅੱਡਰੇ ਰਾਹ ਟੁਰ ਪਏ। ਹੁਣ ਜ਼ਰਾ ਸੋਚੋ ਕਿ ਅੱਡੋ-ਅੱਡਰੇ ਹਾਲਾਤ ਵਿਚ ਸਾਨੂੰ ਕਿਸ ਨੇ ਰੱਖਿਆ ? ਕੁਦਰਤ ਨੇ। ਫਿਰ ਸਾਡਾ

ਕੀ ਕਸੂਰ ਹੈ ? ਜੇਕਰ ਅੱਡੋ-ਅੱਡਰੇ ਹਾਲਾਤ ਵਿਚ ਰੱਖ ਕੇ ਵਾਹਿਗੁਰੂ ਨੇ ਕਿਸੇ ਨੂੰ ਬੁਰਾ ਤੇ ਕਿਸੇ ਨੂੰ ਭਲਾ ਬਣਾ ਦਿੱਤਾ ਹੈ, ਤਾਂ ਭੀ ਓਹੋ ਜ਼ਿੰਮੇਂਵਾਰ ਹੈ, ਅਸੀਂ ਤਾਂ ਉਸ ਦੇ ਹੱਥ ਵਿਚ ਕੇਵਲ ਮਿੱਟੀ ਹੀ ਹਾਂ। ਜਿਸ ਤਰ੍ਹਾਂ ਉਸ ਨੇ ਚਾਹਿਆ ਭਾਂਡੇ ਘੜ ਦਿੱਤੇ :

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥
ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨਿ੍ ਚੜੇ॥
ਇਕਿ ਨਿਹਾਲੀ ਪੈ ਸਵਨਿ੍ ਇਕਿ ਉਪਰਿ ਰਹਿਨ ਖੜੇ॥
ਤਿਨ੍ਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ॥

*[ਵਾਰ ਆਸਾ ਮ: ੧, ੪੭੫]*

ਹੋਰ ਵਿਚਾਰੋ। ਇਹ ਤਾਂ ਮੰਨਦੇ ਹੋ ਕਿ ਵਾਹਿਗੁਰੂ ਹਰ ਚੰਗੇ-ਮੰਦੇ ਕਰਮ ਤੋਂ ਸਾਨੂੰ ਰੋਕ ਸਕਦਾ। ਫਿਰ ਜੇ ਉਹ ਸਾਨੂੰ ਪਾਪਾਂ ਤੋਂ ਨਹੀਂ ਰੋਕਦਾ ਤਾਂ ਕੀ ਉਸ ਉੱਤੇ ਕੋਈ ਜ਼ਿੰਮੇਂਵਾਰੀ ਨਹੀਂ ਆਉਂਦੀ ? ਕੀ ਉਹ ਅਜਿਹਾ ਬੇਤਰਸ ਹੈ ਕਿ ਸਾਨੂੰ ਨਰਕ ਵੱਲ ਭੱਜੇ ਜਾਂਦੇ ਤਕ ਕੇ ਰੋਕਦਾ ਨਹੀਂ, ਜਦ ਕਿ ਉਹ ਪਹਿਲਾਂ ਸਾਨੂੰ ਜ਼ੁਲਮ ਕਰਨ ਦੇਂਦਾ ਹੈ ਤੇ ਫਿਰ ਇਸ ਜ਼ੁਲਮ ਬਦਲੇ ਸਾਨੂੰ ਨਰਕ ਵਿਚ ਸੁੱਟਦਾ ਹੈ ? ਕੀ ਇਸ ਤਰ੍ਹਾਂ ਦੇ ਘਰ ਉਜਾੜਨ ਵਿਚ ਉਸ ਨੂੰ ਸੁਆਦ ਆਉਂਦਾ ਹੈ ? ਉਹ ਦੋਹਾਂ ਨੂੰ ਬਚਾ ਸਕਦਾ ਹੈ, ਪਰ ਨਹੀਂ ਬਚਾਉਂਦਾ। ਫਿਰ ਪਾਪੀ ਉਹ ਆਪ ਹੋਇਆ ਕਿ ਨਾ ? ਜੇ ਮੰਨ ਲਈਏ ਕਿ ਸਾਨੂੰ ਬਣਾ ਕੇ ਉਸ ਨੇ ਆਜ਼ਾਦ ਕਰ ਦਿੱਤਾ ਹੈ ਕਿ ਜਾਉ, ਜਿਸ ਤਰ੍ਹਾਂ ਕਰੋ, ਉਸ ਤਰ੍ਹਾਂ ਭੁਗਤੋ, ਤਾਂ ਭੀ ਫਿਰ ਦੱਸੋ ਕਿ ਸਾਡਾ ਸੁਭਾਅ ਕਿਸ ਨੇ ਬਣਾਇਆ ਹੈ ? ਜਿਸ ਤਰ੍ਹਾਂ ਦਾ ਸੁਭਾਅ ਉਸ ਨੇ ਬਣਾਉਣ ਸਮੇਂ ਸਾਨੂੰ ਦਿੱਤਾ ਹੈ ਤੇ ਜਿਸ ਤਰ੍ਹਾਂ ਦੀ ਸੰਗਤ ਤੇ ਹਾਲਾਤ ਵਿਚ ਉਸ ਨੇ ਸਾਨੂੰ ਪੈਦਾ ਕਰ ਦਿੱਤਾ ਹੈ, ਜਾਂ ਪਾ ਦਿਤਾ ਹੈ, ਉਸ ਦੇ ਮੁਤਾਬਕ ਹੀ ਅਸਾਂ ਬਣਨਾ ਹੈ। ਫਿਰ ਭੀ ਸਾਡਾ ਕੀ ਕਸੂਰ ? ਇਹ ਕਸੂਰ ਤਾਂ ਸਾਡੇ ਵਿਚ ਕਮਜ਼ੋਰੀ ਰੱਖਣ ਵਾਲੇ ਜਾਂ ਸਾਨੂੰ ਪੁੱਠੇ ਹਾਲਾਤ ਵਿਚ ਪਾ ਦੇਣ ਵਾਲੇ ਦਾ ਹੈ।

ਹੋਰ ਵਿਚਾਰੋ, ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਸ਼ਬਦ ਆਉਂਦੇ ਹਨ ਜਿਨ੍ਹਾਂ ਵਿਚ ਪਾਪ ਜਾਂ ਪਾਪੀ ਉੱਤੇ ਲਾਨ੍ਹਤ ਪਾ ਕੇ ਅਖ਼ੀਰ ਫਿਰ ਇਹੋ ਕਿਹਾ ਹੁੰਦਾ ਹੈ ਕਿ 'ਕਿਆ ਵਿਚਾਰਾ ਜੰਤੁ ਜਾ ਆਪਿ ਭੁਲਾਇਆ' ਜਿਨ੍ਹਾਂ ਵਿੱਚੋਂ ਇਕ ਅਸੀਂ ਹੇਠਾਂ ਲਿਖਦੇ ਹਾਂ :

ਦੂਜੈ ਭਾਇ ਫਿਰੈ ਦੇਵਾਨੀ॥ ਮਾਇਆ ਮੋਹਿ ਦੁਖ ਮਾਹਿ ਸਮਾਨੀ॥
ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ॥੨॥
ਕਿਸ ਨੋ ਕਹੀਐ ਜਾ ਆਪਿ ਕਰਾਏ॥ ਜਿਤੁ ਭਾਵੈ ਤਿਤੁ ਰਾਹਿ ਚਲਾਏ॥
ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ॥

(ਪੰਨਾ ੧੦੪੭)

ਇਸ ਸ਼ਬਦ ਦਾ ਭਾਵ ਸਪਸ਼ਟ ਹੈ। ਸਾਹਮਣੇ ਹੋ ਕੇ ਗੁਰੂ ਸਾਹਿਬ ਇਕ ਨਕਸ਼ਾ

ਦੇਖਦੇ ਹਨ। ਫਿਰ ਉੱਚੇ ਉੱਡ ਕੇ ਦੂਜਾ ਨਕਸ਼ਾ ਭੀ ਵੇਖ ਲੈਂਦੇ ਹਨ। ਦੋਵੇਂ ਗੱਲਾਂ ਠੀਕ ਹਨ। ਜੇ ਕਰ ਅਸੀਂ ਉੱਚਾ ਉੱਡਣ ਜੋਗੇ ਨਹੀਂ ਹੋਏ, ਤਾਂ ਸਾਨੂੰ ਸਾਹਮਣਿਓਂ ਕਰਮਾਂ ਦਾ ਨਕਸ਼ਾ ਹੀ ਨਜ਼ਰ ਪਵੇਗਾ ਤੇ ਸਾਨੂੰ ਦਿੱਸੇਗਾ ਕਿ ਸਭ ਕੋਈ ਆਪੋ ਆਪਣੇ ਕੀਤੇ ਕਰਮਾਂ ਦਾ ਫਲ ਭੋਗ ਰਿਹਾ ਹੈ। ਇਹ ਬਿਲਕੁਲ ਠੀਕ ਹੈ ਤੇ ਸੋਲਾਂ ਆਨੇ ਠੀਕ ਹੈ, ਪਰ ਜਦ ਅਸੀਂ ਉੱਚਾ ਉੱਡਾਂਗੇ ਤਾਂ ਸਾਨੂੰ ਨਜ਼ਰ ਪਵੇਗਾ ਕਿ ਇਹ ਕਰਮ ਭੀ ਉਸ ਦੇ ਹੁਕਮ ਵਿਚ ਤੇ ਇਨ੍ਹਾਂ ਦਾ ਫਲ ਭੀ ਉਸ ਦੇ ਹੁਕਮ ਵਿਚ, ਉਹ ਸਾਥੋਂ ਕੰਮ ਕਰਾਉਂਦਾ ਹੈ ਤੇ ਉਹ ਫਲ ਦਿੰਦਾ ਹੈ, ਉਸ ਨੂੰ ਸਾਡੇ ਨਾਲ ਕੋਈ ਵੈਰ ਨਹੀਂ ਹੈ। ਉਹ ਕੰਮ ਸਾਥੋਂ ਕਰਾਉਂਦਾ ਹੈ ਜੋ ਇਸ ਹਾਲਤ ਵਿਚ ਸਾਡੇ ਲਈ ਜਾਂ ਦੁਨੀਆਂ ਦੇ ਨਿਸ਼ਾਨੇ ਲਈ ਚੰਗੇ ਹਨ। ਜੇ ਕਰ ਉਹ ਅੱਡੋ-ਅੱਡਰੇ ਆਦਮੀਆਂ ਤੋਂ ਅੱਡੋ-ਅੱਡਰੇ ਕੰਮ ਕਰਾ ਰਿਹਾ ਹੈ, ਤਾਂ ਇਸ ਦਾ ਪ੍ਰਯੋਜਨ ਕੇਵਲ ਇਹੋ ਹੀ ਹੈ ਕਿ ਉਹ ਹਰ ਇਕ ਨੂੰ ਅੱਡਰੀ ਥਾਂ ਲਈ ਤਿਆਰ ਕਰ ਰਿਹਾ ਹੈ। ਉਸ ਦੀ ਕੁਦਰਤ ਦੇ ਬੇਹੱਦ ਮੰਦਰ ਵਿਚ ਕਿਸੇ ਨੇ ਨੀਂਹਾਂ ਵਿਚ ਲੱਗਣਾ ਹੈ, ਕਿਸੇ ਨੇ ਕੰਧ ਵਿਚ ਤੇ ਕਿਸੇ ਨੇ ਛੱਤ ਵਿਚ। ਜਿਸ ਜਿਸ ਥਾਂ ਵਿਚ ਉਸ ਨੇ ਕਿਸੇ ਨੂੰ ਲਾਉਣਾ ਹੈ, ਉਸ ਉਸ ਥਾਂ ਲਈ ਉਹ ਸਭ ਨੂੰ ਤਿਆਰ ਕਰ ਰਿਹਾ ਹੈ। ਉਸ ਦੀ ਕੁਦਰਤ ਵਿਚ ਸਭ ਜ਼ਰੂਰੀ ਹਨ, ਪਰ ਆਪਣੀ ਆਪਣੀ ਥਾਂ ਲਈ ਜੋ ਉਸ ਨੇ ਆਪਣੇ ਭਾਣੇ ਵਿਚ ਹਰ ਕਿਸੇ ਲਈ ਮੁਕੱਰਰ ਕੀਤੀ ਹੈ। ਬੱਸ ਭੇਦ ਵਾਲੀ ਗੱਲ ਤਾਂ ਇਕੋ ਹੈ। ਉਹ ਇਹ ਹੈ ਕਿ ਉਸ ਦੀ ਰਚਨਾ ਦਾ ਪ੍ਰਯੋਜਨ ਸਾਡੀ ਅੱਖੋਂ ਪਰੇ ਹੈ। ਜੇ ਇਹ ਪ੍ਰਯੋਜਨ ਸਮਝ ਪੈ ਜਾਵੇ ਤਾਂ ਸਾਨੂੰ ਪਤਾ ਲੱਗ ਜਾਵੇ ਕਿ ਨਾ ਕੋਈ ਪਾਪ ਕਰ ਰਿਹਾ ਹੈ, ਨਾ ਕੋਈ ਕੁਰਾਹੇ ਜਾ ਰਿਹਾ ਹੈ, ਨਾ ਕੋਈ ਦੁੱਖ ਭੋਗ ਰਿਹਾ ਹੈ, ਨਾ ਕੋਈ ਭੁੱਲਾ ਹੋਇਆ ਹੈ।

ਹੋਰ ਸੋਚੋ। ਜੇ ਸਰੀਰਕ ਦੁੱਖ ਸੁਖ ਨੂੰ ਅਸਲ ਵਸਤੂ ਮੰਨੀਏ ਤੇ ਇਨ੍ਹਾਂ ਨੂੰ ਕਰਮਾਂ ਦਾ ਫਲ ਮੰਨੀਏ ਤਾਂ ਨੇਕ ਆਦਮੀ ਸੁਖੀ ਨਜ਼ਰ ਆਉਣ ਤੇ ਬੁਰੇ ਦੁਖੀ, ਪਰ ਇਉਂ ਨਹੀਂ ਹੈ :

ਸੁਨ ਭੂਪਤਿ ਯਾ ਜਗਤ ਮੈ ਦੁਖੀ ਰਹਤ ਹਰਿ ਸੰਤ॥
ਅੰਤ ਲਹਤ ਹੈ ਮੁਕਤ ਫਲ ਪਾਵਤ ਹੈ ਭਗਵੰਤ॥੨੪੫੫॥

(ਕ੍ਰਿਸ਼ਨਾਵਤਾਰ, ਪੰਨਾ ੫੬੫)

ਆਮ ਤੌਰ 'ਤੇ ਇਸ ਦੇ ਉਲਟ ਨਜ਼ਰ ਆ ਰਿਹਾ ਹੈ। ਭਾਵ ਮਹਾਤਮਾ ਤੇ ਨੇਕ ਆਦਮੀ ਸਰੀਰਕ ਤੌਰ 'ਤੇ ਵਧੇਰੇ ਦੁੱਖ ਭੋਗਦੇ ਹਨ। ਗੁਰੂ ਅਰਜਨ ਸਾਹਿਬ ਨਾਲ ਕੀ ਵਰਤਿਆ ? ਗੁਰੂ ਤੇਗ਼ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਕਿੰਨ੍ਹਾਂ ਦੁੱਖਾਂ ਤੇ ਕਸ਼ਟਾਂ ਵਿਚ ਗੁਜ਼ਰਿਆ ਤੇ ਅੰਤ ਸ਼ਹੀਦ ਕੀਤੇ ਗਏ। ਹਜ਼ਰਤ ਈਸਾ ਨਾਲ ਕੀ ਬਣੀ ? ਹੋਰ ਸ਼ਹੀਦਾਂ ਮੁਰੀਦਾਂ ਤੇ ਮਹਾਤਮਾ ਦੇ ਜੀਵਨ ਉੱਤੇ ਨਜ਼ਰ ਮਾਰ ਕੇ ਵੇਖੋ ਤਾਂ ਪਤਾ ਲੱਗੇਗਾ ਕਿ ਮਹਾਤਮਾ ਲੋਕਾਂ ਨੂੰ ਭਾਵੇਂ ਸੁੱਖ ਭੀ ਮਿਲਦਾ ਹੈ, ਪਰ ਆਮ ਕਰ ਕੇ ਉਹ ਦੁੱਖ ਵਿੱਚੋਂ ਹੀ ਲੰਘਦੇ ਹਨ। ਮਹਾਤਮਾ

ਲਈ ਇਹ ਦੁੱਖ ਉਹ ਵਾਹਿਗੁਰੂ ਆਪਣੀ ਅਪਾਰ ਕਿਰਪਾ ਕਰ ਕੇ ਦੇਂਦਾ ਹੈ। ਇਸ ਤਰ੍ਹਾਂ ਨਾਲ ਉਹ ਆਪਣੇ ਸੇਵਕਾਂ ਨੂੰ ਕੁੰਦਨ ਕਰਦਾ ਹੈ। ਦੁੱਖ ਦਾ ਮੈਲ ਧੋਣ ਲਈ ਸਾਬਣ ਹੈ ਜਾਂ ਉੱਤੇ ਚੜ੍ਹਨ ਲਈ ਪਉੜੀ ਹੈ। ਮਨਸੂਰ ਨੂੰ ਜਦ ਸੂਲੀ ਮਿਲੀ ਸੀ ਤਾਂ ਉਸ ਕਿਹਾ ਸੀ ਕਿ :

'ਯਿਹ ਉਸ ਕੇ ਬਾਮ ਕਾ ਜ਼ੀਨਾ ਹੈ, ਆਏ ਜਿਸ ਕਾ ਜੀ ਚਾਹੇ।'

ਸਰੀਰਕ ਦੁੱਖ ਤਾਂ ਕੇਵਲ ਸਾਨੂੰ ਦੁੱਖ ਨਜ਼ਰ ਆਉਂਦਾ ਹੈ। ਮਹਾਤਮਾ ਤਾਂ ਦੁੱਖ ਵਿਚ ਉਸ ਦੀ ਰਜ਼ਾ ਸਮਝ ਕੇ ਉਸੇ ਤਰ੍ਹਾਂ ਅਨੰਦ ਵਿਚ ਰਹਿੰਦੇ ਹਨ। ਉਹ ਤਾਂ ਦੁੱਖ ਨੂੰ ਭੀ ਉਸ ਵਾਹਿਗੁਰੂ ਦੇ ਹੁਕਮ ਦਾ ਅੰਗ ਸਮਝ ਕੇ ਘੁੱਟ ਕੇ ਪ੍ਰੇਮ ਨਾਲ ਜੱਫੀ ਪਾਉਂਦੇ ਹਨ। ਗੁਰੂ ਅਰਜਨ ਸਾਹਿਬ ਤੱਤੀ ਦੇਗ਼ ਵਿਚ ਉਬਲਦੇ ਇਹ ਨਹੀਂ ਮੰਗਦੇ ਸਨ ਕਿ ਇਹ ਦੁੱਖ ਦੂਰ ਹੋਵੇ। ਉਹ ਕਹਿੰਦੇ ਸਨ :

"ਤੇਰਾ ਕੀਆ ਮੀਠਾ ਲਾਗੈ ॥"

ਜਿਸ ਨੂੰ ਦੇਗ਼ ਵਿਚ ਉਬਲਣਾ ਵੀ ਮਿੱਠਾ ਲੱਗਦਾ ਹੈ, ਉਸ ਲਈ ਕਿਹੜਾ ਦੁੱਖ ਰਹਿ ਜਾਂਦਾ ਹੈ ? ਸਰੀਰਕ ਦੁੱਖ ਸੁਖ ਜ਼ਰੂਰ ਕਰਮਾਂ ਦਾ ਫਲ ਹਨ, ਪਰ ਹੋ ਸਕਦਾ ਹੈ ਕਿ ਦੁੱਖ ਕਿਸੇ ਨੇਕ ਕਰਮ ਦਾ ਫਲ ਹੋਵੇ ਤੇ ਸੁੱਖ ਕਿਸੇ ਮਾੜੇ ਕੰਮ ਦਾ।

ਹੁਣ ਕਈ ਕਹਿਣਗੇ ਕਿ ਇਹ ਤਾਂ ਠੀਕ ਹੈ ਕਿ ਅੱਡੋ-ਅੱਡਰੇ ਪਾਸੇ ਵੱਲੋਂ ਦੇਖਿਆਂ ਇਹ ਦੋ ਅੱਡੋ-ਅੱਡਰੇ ਨਕਸ਼ੇ ਨਜ਼ਰ ਆਉਂਦੇ ਹਨ, ਪਰ ਅਸਲ ਗੱਲ ਕਿਹੜੀ ਹੈ ? ਸਾਡਾ ਉੱਤਰ ਹੈ ਕਿ ਦੋਵੇਂ ਹੀ ਅਸਲ ਗੱਲਾਂ ਹਨ। ਦੋਵੇਂ ਨਕਸ਼ੇ ਠੀਕ ਹਨ, ਪਰ ਇਨ੍ਹਾਂ ਨਕਸ਼ਿਆਂ ਤੋਂ ਮਕਾਨ ਦੀ ਪੂਰੀ ਬਣਤਰ ਸਮਝ ਨਹੀਂ ਪੈ ਸਕਦੀ। ਸਾਰੀ ਬਣਤਰ ਨੂੰ ਪੂਰੀ ਤਰ੍ਹਾਂ ਸਮਝਣ ਲਈ ਤਾਂ ਮਕਾਨ ਅੰਦਰ ਵੜ ਕੇ ਕੋਨੇ-ਕੋਨੇ ਵਿਚ ਫ਼ਿਰਨਾ ਪਵੇਗਾ। ਬਸ, ਦਲੀਲ ਰਾਹੀਂ ਜੋ ਅਸੀਂ ਸਮਝ ਸਕਦੇ ਹਾਂ, ਉਹ ਲਿਖ ਦਿੱਤਾ ਹੈ ਤੇ ਵਧੇਰੇ ਦਲੀਲ ਦੇਣ ਲਈ ਗੁੰਜਾਇਸ਼ ਨਹੀਂ ਹੈ। ਉਹ ਤਾਂ ਕੇਵਲ ਇਸ ਅਚਰਜ ਮਕਾਨ ਵਿਚ ਵੜ ਕੇ ਹੀ ਸਮਝ ਪੈ ਸਕਦੀ ਹੈ।

☆ ☆ ☆

## ਭੂਤ, ਭਵਾਨ, ਭਵਿੱਖਤ ਸਮੇਂ ਦਾ ਕੋਈ ਭੇਦ ਨਹੀਂ

ਮੈਂ ਪਿੱਛੇ ਕਿਹਾ ਸੀ ਕਿ ਜੋ ਸ੍ਰਿਸ਼ਟੀ ਦਾ ਮੁਕੰਮਲ ਜਾਣੂੰ ਹੈ, ਉਹ ਸਭ ਭੂਤ, ਭਵਿੱਖ ਤੇ ਵਰਤਮਾਨ ਜ਼ਮਾਨੇ ਦਾ ਜਾਣੂੰ ਹੈ। ਉਸ ਲਈ ਵਰਤਮਾਨ ਤੇ ਭਵਿੱਖਤ ਜ਼ਮਾਨੇ ਵਿਚ ਫ਼ਰਕ ਨਹੀਂ ਹੈ। ਜੇ ਵਾਹਿਗੁਰੂ ਨੂੰ ਭੂਤ, ਭਵਾਨ ਤੇ ਭਵਿੱਖਤ ਦਾ ਸਭ ਕੁਝ ਪਤਾ ਹੈ ਤਾਂ ਦੂਜਾ ਭਾਵ ਇਹ ਨਿਕਲਦਾ ਹੈ ਕਿ ਤਿੰਨੇ ਜ਼ਮਾਨੇ ਉਸ ਦੇ ਸਾਹਮਣੇ ਹਨ। ਇਹ ਭੇਦ ਤਾਂ ਸਾਨੂੰ ਭਾਸਦਾ ਹੈ, ਜੋ ਸਮੇਂ ਦੀ ਹੱਦਬੰਦੀ ਵਿਚ ਬੱਧੇ ਹੋਏ ਹਾਂ। ਅਸਲ ਵਿਚ ਕਾਲ ਜਾਂ ਸਮਾਂ ਕੋਈ ਵਸਤੂ ਨਹੀਂ ਹੈ। ਇਹ ਤਾਂ ਕੇਵਲ ਉਸੇ ਤਰ੍ਹਾਂ ਦਾ ਇਕ ਫ਼ਰਜ਼ੀ ਖ਼ਿਆਲ ਹੈ, ਜਿਸ ਤਰ੍ਹਾਂ ਕਿ ਲੰਬਾਈ, ਚੌੜਾਈ ਜਾਂ ਉਚਾਈ ਹੈ। ਲੰਬਾਈ ਕੋਈ ਵਸਤੂ ਨਹੀਂ ਹੈ। ਇਹ ਤਦ ਤਕ ਹੀ ਹੈ ਜਦ ਤਕ ਕਿ ਇਹ ਕਿਸੇ ਵਸਤੂ ਦਾ ਮਾਪ ਹੈ। ਵਸਤੂ ਨਾਲੋਂ ਇਹ ਅੱਡਰੀ ਹੋ ਹੀ ਨਹੀਂ ਸਕਦੀ। ਇਹ ਤਾਂ ਕੇਵਲ ਵਸਤੂ ਦਾ ਮਾਪ ਕਰਨ ਲਈ ਇਕ ਫ਼ਰਜ਼ੀ ਖ਼ਿਆਲ ਹੈ। ਇਹ ਮਾਪ ਭੀ ਉਸੇ ਵਸਤੂ ਦਾ ਹੈ, ਜੋ ਇਸ ਕਿਸਮ ਦੇ ਮਾਪ ਨਾਲ ਬੱਧੀ ਹੋਈ ਹੈ। ਸਭ ਸਥੂਲ ਵਸਤੂਆਂ ਇਸ ਮਾਪ ਨਾਲ ਬੱਧੀਆਂ ਹੋਈਆਂ ਹਨ। ਇਸੇ ਤਰ੍ਹਾਂ ਅਸੀਂ ਸਭ ਸਮੇਂ ਦੇ ਮਾਪ ਵਿਚ ਬੱਧੇ ਹੋਏ ਹਾਂ, ਪਰ ਉਹ ਵਾਹਿਗੁਰੂ ਤਾਂ ਅਕਾਲ ਹੈ। ਉਹ ਸਮੇਂ ਤੋਂ ਪਰੇ ਹੈ। ਉਸ ਨੂੰ ਸਮੇਂ ਦਾ ਕੋਈ ਬੰਧਨ ਨਹੀਂ ਹੈ। ਉਸ ਨੂੰ ਭੂਤ, ਭਵਾਨ ਤੇ ਭਵਿੱਖਤ ਦਾ ਕੋਈ ਭੇਦ ਨਹੀਂ ਹੈ। ਇਹ ਭੇਦ ਤਾਂ ਕੇਵਲ ਸਾਡੀ ਆਪਣੀ ਹੱਦਬੰਦੀ ਵਿੱਚੋਂ ਨਿਕਲਿਆ ਹੋਇਆ ਹੈ। ਵਾਹਿਗੁਰੂ ਨੂੰ ਸਭ ਪਤਾ ਹੈ, ਜੋ ਅੱਗੋਂ ਹੋਣਾ ਹੈ। ਨਹੀਂ ਸਗੋਂ ਇਹ ਕਹਿਣਾ ਚਾਹੀਦਾ ਹੈ ਜੋ ਹੋ ਚੁੱਕਾ ਹੈ, ਜੋ ਹੋ ਰਿਹਾ ਹੈ, ਜਾਂ ਜੋ ਹੋਣ ਵਾਲਾ ਹੈ, ਸਭ ਬਿਲਕੁਲ ਸਪਸ਼ਟ ਤੌਰ 'ਤੇ ਵਾਹਿਗੁਰੂ ਦੇ ਸਾਹਮਣੇ ਹੈ। ਇਹ ਗੱਲ ਤਾਂ ਸਭ ਮੰਨਦੇ ਹਨ ਕਿ ਸਭ ਸ੍ਰਿਸ਼ਟੀ ਦੇ ਜ਼ੱਰੇ-ਜ਼ੱਰੇ ਦਾ ਸਭ ਕੁਝ ਮੁਕੰਮਲ ਇਲਮ ਉਸ ਵਾਹਿਗੁਰੂ ਨੂੰ ਹੈ। ਫਿਰ ਉਸ ਨੂੰ ਇਹ ਭੀ ਆਪੇ ਇਲਮ ਹੋਇਆ ਕਿ ਇਸ ਵਿਚ ਅੱਗੋਂ ਨੂੰ ਕੀ-ਕੀ ਤਬਦੀਲੀ ਹੋਵੇਗੀ। ਹੋਣ ਵਾਲੀ ਤਬਦੀਲੀ ਵਾਹਿਗੁਰੂ ਦੇ ਸਾਹਮਣੇ ਉਸੇ ਤਰ੍ਹਾਂ ਸਪਸ਼ਟ ਹੈ, ਜਿਸ ਤਰ੍ਹਾਂ ਕਿ ਹੁਣ ਦੀ ਹਾਲਤ। ਸਭ ਕੁਝ ਹੋ ਚੁੱਕਾ, ਹੋ ਰਿਹਾ ਤੇ ਹੋਣ ਵਾਲਾ ਉਸ ਬੇਅੰਤਤਾ ਦੇ ਨਕਸ਼ੇ ਉੱਤੇ ਆਪਣੀ-ਆਪਣੀ ਥਾਂ ਸਪਸ਼ਟ ਦਰਜ ਹੈ। ਜੇ ਕੋਈ ਫ਼ਰਕ ਹੈ ਤਾਂ ਕੇਵਲ ਇਤਨਾ ਹੀ ਹੈ ਕਿ ਹਰ ਵਸਤੂ ਤੇ ਹਰ ਹਾਲਤ ਅੱਡਰੀ-ਅੱਡਰੀ ਥਾਂ ਦਰਜ ਹੈ। ਇਹ ਸਮਾਂ ਉਸ ਬੇਅੰਤਤਾ ਵਿਚ ਕੇਵਲ ਇਕ ਮਾਪ ਹੀ ਹੈ, ਜਿਸ ਦੀ ਕੋਈ ਆਪਣੀ ਹਸਤੀ ਨਹੀਂ ਹੈ।

ਸਾਡੇ ਦਿਮਾਗ਼ ਇਸ ਤਰ੍ਹਾਂ ਨਾਲ ਬੱਧੇ ਹੋਏ ਹਨ ਕਿ ਅਸੀਂ ਇਸ ਸਮੇਂ ਤੋਂ ਬਾਹਰ

ਦਾ ਖ਼ਿਆਲ ਭੀ ਮਨ ਦੇ ਨਕਸ਼ੇ ਵਿਚ ਨਹੀਂ ਲਿਆ ਸਕਦੇ, ਜਿਸ ਤਰ੍ਹਾਂ ਅਸੀਂ ਕਿਸੇ ਵਸਤੂ ਦਾ ਖ਼ਿਆਲ ਨਹੀਂ ਕਰ ਸਕਦੇ, ਜਿਸ ਦੀ ਉੱਕੀ ਲੰਬਾਈ ਨਾ ਹੋਵੇ। ਸਮਾਂ ਵੀ ਵਸਤੂਆਂ ਦਾ ਇਕ ਮਾਪ ਹੈ, ਇਸ ਲੰਮੀ ਤੇ ਪੇਚੀਦਾ ਬਹਿਸ ਵਿਚ ਕਿਸੇ ਅੱਡਰੀ ਪੁਸਤਕ ਵਿਚ ਹੀ ਪਿਆ ਜਾ ਸਕਦਾ ਹੈ। ਹਾਲਾਂ ਇਕ ਮੋਟੀ ਜਿਹੀ ਗੱਲ ਸਪਸ਼ਟ ਕਰ ਕੇ ਇਸ ਸਮੇਂ ਦੀ ਹੋਂਦ ਦਾ ਦ੍ਰਿੜ੍ਹ ਨਿਸਚਾ ਲੋਕਾਂ ਦੇ ਦਿਲਾਂ ਵਿਚ ਲਿਆਉਣਾ ਚਾਹੁੰਦਾ ਹਾਂ, ਜੋ ਸਮਾਂ ਗੁਜ਼ਰ ਚੁੱਕਾ ਹੈ, ਉਸ ਦੀ ਤਾਂ ਕੋਈ ਹਸਤੀ ਨਹੀਂ ਹੈ। ਉਹ ਮਰ ਚੁੱਕਾ ਹੈ। ਜੋ ਸਮਾਂ ਆਉਣਾ ਹੈ, ਉਹ ਅਜੇ ਜੰਮਿਆ ਹੀ ਨਹੀਂ ਹੈ, ਉਸ ਦੀ ਭੀ ਕੋਈ ਹਸਤੀ ਨਹੀਂ। ਜੋ ਸਮਾਂ ਇਸ ਵੇਲੇ ਹੈ, ਇਸ ਦੀ ਕੋਈ ਹਸਤੀ ਹੀ ਨਹੀਂ ਹੈ। ਇਹ ਤਾਂ ਕੇਵਲ ਭੂਤ ਤੇ ਭਵਿੱਖ ਦੇ ਮੇਲ ਦਾ ਨਾਂ ਹੈ। ਵਰਤਮਾਨ ਸਮਾਂ ਕਿਸ ਨੂੰ ਕਹੋਗੇ ? ਅੱਜ ਦੇ ਦਿਨ ਨੂੰ ? ਨਹੀਂ, ਉਸ ਵਿੱਚੋਂ ਕੁਝ ਲੰਘ ਗਿਆ ਹੈ ਤੇ ਕੁਝ ਆਉਣਾ ਹੈ। ਫਿਰ ਕੀ ਇਸ ਮਿੰਟ ਨੂੰ ? ਨਹੀਂ, ਇਸ ਵਿੱਚੋਂ ਭੀ ਕੁਝ ਲੰਘ ਚੁੱਕਾ ਹੈ ਤੇ ਕੁਝ ਆਉਣਾ ਹੈ, ਫਿਰ ਕੀ ਇਸ ਸੈਕਿੰਡ ਨੂੰ ? ਨਹੀਂ, ਇਸ ਦੇ ਹਿੱਸੇ ਹੋ ਕੇ ਆਉਣ ਵਾਲਾ ਤੇ ਗੁਜ਼ਰ ਚੁੱਕਾ ਹਿੱਸਾ ਬਣ ਸਕਦਾ ਹੈ। ਕੀ ਸਕਿੰਟ ਦੇ ਸੌਵੇਂ ਹਿੱਸੇ ਨੂੰ ? ਇਸ ਦੇ ਭੀ ਹਿੱਸੇ ਹੋ ਸਕਦੇ ਹਨ। ਇਸ ਤਰ੍ਹਾਂ ਚਲੇ ਚਲੋ, ਨਾ ਸੈਕੰਡ ਦਾ ਲੱਖਵਾਂ ਹਿੱਸਾ, ਨਾ ਕਰੋੜਵਾਂ ਤੇ ਨਾ ਹੋਰ ਛੋਟਾ ਹਿੱਸਾ ਹੀ ਵਰਤਮਾਨ ਸਮਾਂ ਅਖਵਾ ਸਕਦਾ ਹੈ। ਅਸਲ ਗੱਲ ਤਾਂ ਇਹ ਹੈ ਕਿ ਵਰਤਮਾਨ ਸਮਾਂ ਤਾਂ ਹੈ ਹੀ ਕੋਈ ਨਹੀਂ। ਇਹ ਤਾਂ ਕੇਵਲ ਭੂਤ ਤੇ ਭਵਿੱਖਤ ਸਮੇਂ ਦੇ ਮੇਲ ਦਾ ਹੀ ਨਾਂ ਹੈ। ਇਸ ਤਰ੍ਹਾਂ ਨਾਲ ਨਾ ਭੂਤ, ਨਾ ਭਵਿੱਖਤ, ਨਾ ਭਵਾਨ ਸਮਾਂ ਰਹਿ ਸਕਦਾ ਹੈ। ਸਮਾਂ ਇਕ ਹਰਕਤ ਜਿਹਾ ਦਿਸ ਰਿਹਾ ਹੈ, ਪਰ ਉਸ ਨੂੰ ਜਿਸ ਦਾ ਦਿਮਾਗ਼ ਇਸ ਸਥੂਲ ਦੁਨੀਆਂ ਦੇ ਖ਼ਿਆਲ ਵਿਚ ਹੀ ਬੱਧਾ ਹੋਇਆ ਹੈ।

ਇਸ ਕਰ ਕੇ ਜਦ ਸਮੇਂ ਦਾ ਭੇਦ ਹੀ ਅਸਲ ਵਿਚ ਸਾਡੇ ਦਿਮਾਗ਼ ਤੋਂ ਬਾਹਰ ਹੈ, ਤਾਂ ਅਗਲੇ ਸਮੇਂ ਵਿਚ ਵਰਤਾਰਾ ਵਰਤਣਾ ਤੇ ਬਹਿਸ ਕਰਨੀ ਜਾਂ ਇਉਂ ਸਮਝਣਾ ਕਿ ਉਹ ਵਰਤਾਰਾ ਉਸੇ ਤਰ੍ਹਾਂ ਸਪਸ਼ਟ ਨਹੀਂ ਵਰਤ ਰਿਹਾ, ਜਿਸ ਤਰ੍ਹਾਂ ਕਿ ਭਵਾਨ ਦਾ ਵਰਤਾਰਾ ਵਰਤ ਰਿਹਾ ਹੈ, ਸਾਡੀ ਆਪਣੀ ਦ੍ਰਿਸ਼ਟੀ ਦੀ ਕਮਜ਼ੋਰੀ ਹੈ, ਨਹੀਂ ਤਾਂ ਭੂਤ ਭਵਿੱਖ ਦੇ ਵਰਤਾਰੇ ਉਸੇ ਤਰ੍ਹਾਂ ਹਾਜ਼ਰ ਹਨ, ਜਿਸ ਤਰ੍ਹਾਂ ਕਿ ਭਵਾਨ ਦੇ। ਇਸ ਗੱਲ ਨੂੰ ਅਨੁਭਵ ਕਰਨ ਲਈ ਆਪਣੇ ਦਿਮਾਗ਼ ਨੂੰ ਇਸ ਮਾਦੀ ਦੁਨੀਆਂ ਦੇ ਮਾਦਾ-ਪਨ ਤੋਂ ਆਜ਼ਾਦ ਕਰਨ ਦੀ ਲੋੜ ਹੈ, ਜੋ ਸਾਡੀਆਂ ਦਿਮਾਗ਼ੀ ਸ਼ਕਤੀਆਂ ਤੋਂ ਪਰੇ ਦੀ ਗੱਲ ਹੈ।

✡ ✡ ✡

# ਪਾਗਲ-ਪਨ

ਦੁਨੀਆਂ ਸਭ ਮਰਦੀ ਜਾਂਦੀ ਹੈ। ਭਾਜੜ ਪਈ ਹੋਈ ਹੈ। ਸਭ ਅਗਾਹਾਂ ਵਧ-ਵਧ ਕੇ ਮੌਤ ਵੱਲ ਭੱਜ ਰਹੇ ਹਨ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਸਭ ਦੇ ਦਿਲ ਵਿਚ ਇਹ ਭੀ ਬੈਠਾ ਹੈ ਕਿ ਮੈਂ ਮਰਨਾ ਨਹੀਂ ਹੈ। ਸਭ ਤੋਂ ਵੱਧ ਪੱਕੀ ਗੱਲ, ਜਿਸ ਤੋਂ ਕੋਈ ਇਨਕਾਰ ਨਹੀਂ ਕਰਦਾ, 'ਮੌਤ' ਹੈ, ਪਰ ਸਭ ਇਤਨਾ ਪੱਕਾ ਜਾਣਦੇ ਹੋਏ ਭੀ ਕੋਈ ਇਸ ਉੱਤੇ ਨਿਸਚਾ ਨਹੀਂ ਕਰਦਾ। ਲੋਕ ਮਰਦੇ ਜਾਂਦੇ ਹਨ ਤੇ ਜੋ ਜੀਉਂਦੇ ਹਨ, ਉਨ੍ਹਾਂ ਦੇ ਦਿਲ ਵਿਚ ਪੱਕਾ ਬੈਠਾ ਹੋਇਆ ਹੈ ਕਿ ਉਨ੍ਹਾਂ ਨਹੀਂ ਮਰਨਾ। ਜੇ ਕਿਸੇ ਨੂੰ ਪੁੱਛੋ ਤਾਂ ਸਭ ਮੰਨਣਗੇ ਕਿ ਸਭ ਨੇ ਮਰਨਾ ਹੈ ਪਰ ਕੰਮ ਵੇਖੋ ਤਾਂ ਇਸੇ ਤਰ੍ਹਾਂ ਕੀਤੇ ਜਾ ਰਹੇ ਹਨ ਕਿ ਜਿਸ ਤਰ੍ਹਾਂ ਉਨ੍ਹਾਂ ਉੱਕਾ ਮਰਨਾ ਹੀ ਨਹੀਂ ਹੁੰਦਾ। ਮੌਤ ਵੱਲੋਂ ਸਭ ਬੇ-ਫ਼ਿਕਰ ਤੇ ਬੇ-ਪ੍ਰਵਾਹ ਜਾਪਦੇ ਹਨ। ਸਭ ਤੋਂ ਪੱਕੀ ਗੱਲ ਨੂੰ ਉੱਕਾ ਝੂਠਾ ਜਾਣਨਾ ਪਾਗਲ-ਪਨ ਨਹੀਂ ਤਾਂ ਹੋਰ ਕੀ ਹੈ ? ਸੱਚ ਤਾਂ ਇਹ ਹੈ ਕਿ ਇਹ ਦੁਨੀਆਂ ਪਾਗਲਾਂ ਦੀ ਹੀ ਭਰੀ ਪਈ ਹੈ। ਸਭ ਕੋਈ ਭੱਜਾ ਜਾ ਰਿਹਾ ਹੈ, ਪਰ ਕਿਸੇ ਨੂੰ ਪਤਾ ਨਹੀਂ, 'ਕਿੱਧਰ' ? ਬੇਹੋਸ਼ੀ ਵਿਚ ਹੀ ਸਾਰਾ ਜੀਵਨ ਬਤੀਤ ਹੋ ਰਿਹਾ ਹੈ।

ਜੀਵਨ ਉੱਤੇ ਇਤਨਾ ਪੱਕਾ ਨਿਸਚਾ ਹੋਣਾ ਤੇ ਮੌਤ ਨੂੰ ਉੱਕਾ ਝੂਠਾ ਸਮਝਣਾ ਸਾਡੀ ਅੰਦਰਲੀ ਤਹਿ ਵਿਚ ਬੈਠਾ ਹੈ। ਇਸ ਦਾ ਕਾਰਨ ਇਹ ਤਾਂ ਨਹੀਂ ਕਿ ਅਸਲ ਵਿਚ ਗੱਲ ਭੀ ਇਹੋ ਠੀਕ ਹੋਵੇ ? ਜਿਸ ਨੂੰ ਅਸੀਂ ਮੌਤ ਸਮਝਦੇ ਹਾਂ, ਉਹ ਅਸਲ ਵਿਚ ਮੌਤ ਹੀ ਨਾ ਹੋਵੇ ਤੇ ਅਸੀਂ ਟਪਲਾ ਖਾ ਰਹੇ ਹੋਵੀਏ। ਇਹ ਸਚਾਈ ਸਾਡੇ ਅੰਦਰਲੇ "ਆਤਮਾ" ਨੂੰ ਪਤਾ ਹੋਣੀ ਹੈ ਤੇ ਉਹ ਸਾਨੂੰ ਵੱਡੇ ਟਪਲੇ ਤੋਂ ਬਚਾਂਦਾ ਹੈ, ਭਾਵੇਂ ਇਸ ਨਾਲ ਛੋਟੇ ਟਪਲਿਆਂ ਤੋਂ ਨਹੀਂ ਬਚਿਆ ਜਾਂਦਾ।

✡ ✡ ✡

# ਅਰਦਾਸ

ਮੇਰੀ ਇਹੋ ਅਰਦਾਸ ਹੈ ਕਿ ਮੇਰੀ ਅਰਦਾਸ ਨਾ ਸੁਣੀ। ਤੂੰ ਆਪਣਾ ਹੁਕਮ ਵਰਤ। ਜੇ ਮੇਰੀ ਅਰਦਾਸ ਸੁਣਨ ਲਗੇਂਗਾ ਤਾਂ ਮੇਰੀ ਅਰਦਾਸ ਨੇ ਮੁੱਕਣਾ ਹੀ ਨਹੀਂ ਤੇ ਇਸ ਨੇ ਮੈਨੂੰ ਹੀ ਮੁਕਾ ਦੇਣਾ ਹੈ ਤੇ ਤੈਨੂੰ ਭੀ ਅਕਾ ਦੇਣਾ ਹੈ। ਕੀ ਮੇਰੇ ਵਰਗੇ ਬੇਸਮਝ ਦਾ ਗ਼ੁਲਾਮ ਬਣਨ ਨਾਲੋਂ ਤੇਰੇ ਲਈ ਮਰ ਜਾਣਾ ਹੀ ਚੰਗਾ ਨਹੀਂ ਹੈ ? ਜੇ ਮੇਰੀ ਅੱਜ ਦੀ ਅਰਦਾਸ ਸੁਣੇਂਗਾ ਤਾਂ ਮੈਂ ਇਕ ਮਕਾਨ ਤੇ ਕੁਝ ਰੁਪੈ ਤੇ ਕੁਝ ਜ਼ਮੀਨ ਤੇ ਕੁਝ ਮਾਣ ਮੰਗਾਂਗਾ, ਪਰ ਜਦ ਇਹ ਪੂਰੀ ਹੋ ਜਾਏਗੀ, ਤਾਂ ਹੋਰ ਜ਼ਮੀਨ, ਹੋਰ ਰੁਪੈ, ਹੋਰ ਮਾਣ ਮੰਗਾਂਗਾ। ਜੇ ਉਹ ਪੂਰਾ ਕਰੇਂਗਾ ਤਾਂ ਫਿਰ ਅਗਾਹਾਂ ਤੋਂ ਅਗਾਹਾਂ। ਜੇ ਤੂੰ ਮੈਨੂੰ ਸਾਰੀ ਦੁਨੀਆਂ ਦੇ ਦੇਵੇਂਗਾ ਤਾਂ ਹੋਰ ਦੁਨੀਆਂ ਮੰਗਾਂਗਾ। ਇਸ ਤਰ੍ਹਾਂ ਮੰਗ-ਮੰਗ ਕੇ ਜਾ ਤੈਨੂੰ ਅਕਾ ਦੇਵਾਂਗਾ ਜਾਂ ਆਪ ਤੰਗ ਹੋਵਾਂਗਾ। ਇਤਨਾ ਕੁਝ ਲੈ ਕੇ ਸਾਂਭਾਂਗਾ ਕਿਸ ਤਰ੍ਹਾਂ ? ਸਾਂਭਿਆ ਨਾ ਜਾਵੇਗਾ ਤਾਂ ਇੱਧਰ ਉੱਧਰ ਗੁੱਸੇ ਹੋਇਆ ਮੁਲਾਜ਼ਮਾਂ ਵਿਚ ਅੱਗ ਦੇ ਲੰਬੂ ਵਾਂਗ ਫਿਰਾਂਗਾ। ਜੇ ਆਖ਼ਰ ਇਹ ਭੀ ਹੋ ਗਿਆ ਤਾਂ ਮੰਗਾਂਗਾ ਕਿ ਮਰਾਂ ਨਾ। ਇਹ ਕੁਝ ਲੈ ਕੇ ਮਰਨਾ ਭੀ ਤਾਂ ਬੜਾ ਔਖਾ ਹੋਵੇਗਾ। ਜੇ ਤੂੰ ਸਭ ਕੁਝ ਦੇਂਦਾ ਹੀ ਚਲੇਂ ਤੇ ਮੈਂ ਮੰਗਦਾ ਹੀ ਚੱਲਾਂਗਾ :

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥

(ਪੰਨਾ ੨)

ਪਰ ਜੇ ਸਭ ਕੁਝ ਦੇਂਦੇ ਹੋਏ, ਆਪਣੀ 'ਨਦਰ' ਭੀ ਨਾਲ ਦੇ ਦੇਵੇਂ ਤਾਂ ਫਿਰ ਤਾਂ ਠੀਕ ਰਹੇਗਾ, ਪਰ ਜੇ ਤੇਰੀ 'ਨਦਰ' ਹੋ ਗਈ ਤਾਂ ਬਾਕੀ ਕਿਸੇ ਵਸਤੂ ਦੀ ਲੋੜ ਭੀ ਰਹੇਗੀ ਕਿ ਨਹੀਂ ? ਜੇ ਹੋਰ ਕਿਸੇ ਵਸਤੂ ਦੀ ਲੋੜ ਹੀ ਨਹੀਂ ਰਹਿਣੀ, ਤਾਂ ਮੈਂ ਆਪਣੇ ਸਿਰ ਕਿਉਂ ਸਿਰ ਦਰਦੀ ਲਵਾਂ ? ਮੈਨੂੰ 'ਨਦਰ' ਦਿਹ ਤੇ ਤੂੰ ਲੱਗਾ ਰਹੁ ਇਨ੍ਹਾਂ ਟੰਟਿਆਂ ਵਿਚ, ਜੋ ਤੂੰ ਆਪ ਪਾਏ ਹਨ ਤੇ ਸਾਨੂੰ ਪਤਾ ਹੀ ਨਹੀਂ ਹੈ ਕਿ ਕਿਉਂ ਪਾ ਛੱਡੇ ਹਨ।

ਦੂਜੀ ਮੇਰੀ ਅਰਦਾਸ ਹੋਵੇਗੀ ਕਿ ਅਮਕਾ ਮੇਰਾ ਵੈਰੀ ਹੈ, ਅਮਕਾ ਮਾੜਾ ਹੈ, ਅਮਕਾ ਮੇਰੇ ਤਲੇ ਨਹੀਂ ਹੁੰਦਾ, ਇਨ੍ਹਾਂ ਸਭ ਨੂੰ ਮਾਰ ਦੇਹ। ਜੇ ਤੂੰ ਉਹ ਮਾਰੇਂਗਾ ਤਾਂ ਹੋਰ ਅੜਨ ਵਾਲੇ ਮੈਨੂੰ ਦਿਸਣਗੇ। ਫਿਰ ਉਨ੍ਹਾਂ ਦਾ ਫਸਤਾ ਵੱਢਾਵਾਂਗਾ।

ਆਖ਼ਰ ਇਥੇ ਹੀ ਪੁੱਜਾਂਗਾ ਕਿ ਮਰਜ਼ੀ ਮੇਰੀ ਚੱਲੇ ਤੇ ਸ਼ਕਤੀ ਤੇਰੀ। ਜਦ ਸਾਰੇ ਸ਼ਰੀਕ ਹੀ ਮੁਕਾ ਲਏ, ਤਾਂ ਫਿਰ ਇਸ ਗੱਲ ਤੋਂ ਤੰਗ ਹੋਵਾਂਗਾ ਕਿ ਹੁਣ ਹੋਰ ਕਿਸ ਨੂੰ ਸਿੱਧਾ ਕਰਾਂ ? ਫਿਰ ਮੰਗਾਂਗਾ ਕਿ ਅਜਿਹੇ ਆਦਮੀ ਪੈਦਾ ਕਰ ਜੋ ਮੇਰੇ ਸਾਹਮਣੇ ਅੜਨ ਤੇ ਮੈਂ ਉਨ੍ਹਾਂ ਨੂੰ ਜਿੱਤਾਂ ਪਰ ਜੇ ਸਭ ਨੂੰ ਸਦਾ ਜਿੱਤਦਾ ਹੀ ਜਾਵਾਂ, ਤਾਂ ਜਿੱਤ ਵਿਚ ਸਵਾਦ ਹੀ ਕੀ ਰਿਹਾ ? ਜਿੱਤ ਤਾਂ ਉਹੋ ਹੀ ਸਵਾਦਲੀ ਹੁੰਦੀ ਹੈ, ਜੋ ਹਾਰ ਨੂੰ ਹਰਾ ਕੇ ਮਿਲੇ। ਜੇ ਕਦੀ ਹਾਰਨਾ ਹੀ ਨਹੀਂ ਤਾਂ ਮੈਂ ਜਿੱਤਿਆ ਕਾਹਦਾ ? ਮੈਂ ਇਸੇ ਝੰਬੇਲੇ ਵਿਚ ਹੁਣ ਹੀ ਬਥੇਰੇ ਝੰਬੇਲੇ ਵੇਖਣ ਲੱਗ ਗਿਆ ਹਾਂ। ਜੇ ਆਖ਼ਰ ਮੈਂ ਸਭ ਮੁਕਾਬਲੇ ਜਿੱਤ ਭੀ ਲਏ ਤੇ ਮੇਰੇ ਸਾਹਮਣੇ ਅੜਨ ਵਾਲਾ ਕੋਈ ਨਾ ਰਿਹਾ, ਤਾਂ ਇਹ ਡਰ ਪਏਗਾ ਕਿ ਤੂੰ ਜਿੱਤ ਕਰਾਨ ਵਾਲਾ ਹੀ ਕਿਧਰੇ ਆਕੜ ਨਾ ਜਾਏ। ਇਸ ਕਰ ਕੇ ਫਿਰ ਤਾਂ ਇਹੋ ਅਰਦਾਸ ਕਰਾਂਗਾ ਕਿ ਤੇਰੀ ਸ਼ਕਤੀ ਮੇਰੀ ਹੋ ਜਾਵੇ ਤੇ ਤੂੰ ਹੀ ਮੇਰੇ ਅਧੀਨ ਹੋ ਜਾਵੇ। ਜਦ ਮੇਰੀ ਇਹ ਅਰਦਾਸ ਭੀ ਮੰਨੀ ਗਈ ਤਾਂ ਨਤੀਜਾ ਇਹ ਨਿਕਲਿਆ ਕਿ ਤੇਰੀ ਥਾਂ ਮੈਂ ਖ਼ੁਦਾ ਬਣ ਗਿਆ। ਹੁਣ ਮੈਂ ਅਜਿਹਾ ਖ਼ੁਦਾ ਹੋਵਾਂਗਾ ਜਿਸ ਕੋਲ ਸ਼ਕਤੀ ਤਾਂ ਖ਼ੁਦਾ ਵਾਲੀ ਹੋਵੇਗੀ ਤੇ ਨੀਯਤ ਆਪਣੀ। ਜੇ ਨੀਯਤ ਭੀ ਖ਼ੁਦਾ ਵਾਲੀ ਹੀ ਕਰਨੀ ਹੈ ਤਾਂ ਇਹੋ ਮੰਗਣਾ ਚਾਹੀਦਾ ਹੈ ਕਿ ਮੈਨੂੰ ਆਪ ਹੀ ਬਣਾ ਲਓ, ਪਰ ਜੇ ਨੀਯਤ ਮੈਂ ਆਪਣੀ ਹੀ ਰੱਖਣੀ ਹੈ ਤੇ ਸ਼ਕਤੀ ਰੱਬ ਦੀ ਲੈ ਲੈਣੀ ਹੈ, ਤਾਂ ਜਦ ਕਿਸੇ ਪਾਸੇ ਕਿਸੇ ਗੱਲ ਵਿਚ ਮੇਰਾ ਕੋਈ ਸ਼ਰੀਕ ਨਾ ਰਹੇਗਾ ਤਾਂ ਮੈਂ ਕੀ ਕਰਾਂਗਾ ? ਅਜਿਹੇ ਕੁਹੜਪਨ ਨਾਲੋਂ ਤਾਂ ਰੱਬ ਵਾਲੀ ਨੀਯਤ ਵੀ ਧਾਰਨ ਕਰਨੀ ਹੀ ਠੀਕ ਹੈ। ਇਸ ਲਈ ਠੀਕ ਅਰਦਾਸ ਤਾਂ ਇਹੋ ਹੀ ਹੈ ਕਿ ਮੈਨੂੰ ਤੂੰ ਆਪ ਹੀ ਬਣਾ ਲੈ। ਚੰਗੇ, ਮੰਦੇ, ਬੁਰੇ, ਭਲੇ, ਸੁਖ, ਦੁੱਖ, ਜਿੱਤ ਹਾਰ ਸਭ ਤੂੰ ਹੀ ਸਾਂਭ। ਮੈਨੂੰ ਇਨ੍ਹਾਂ ਟੰਟਿਆਂ ਵਿਚ ਨਾ ਪਾ, ਕਿਉਂਕਿ ਮੈਥੋਂ ਮੁੱਕਣੇ ਹੀ ਨਹੀਂ ਤੇ ਜੋ ਤੇਰੇ ਕੋਲੋਂ ਹੀ ਮੈਂ ਇਹ ਮੁਕਵਾਣੇ ਹਨ, ਤਾਂ ਇਕੋ ਵੇਰਾਂ ਇਕੋ ਅਰਦਾਸ ਵਿਚ ਕਿਉਂ ਨਾ ਮੁਕਵਾ ਲਵਾਂ ? ਇਸ ਲਈ ਅਰਦਾਸਾਂ ਕਰ ਕਰ ਕੇ ਵਧੇਰੇ ਬੰਧਨਾਂ ਵਿਚ ਪੈਣ ਦੀ ਥਾਂ ਮੈਂ ਇਕੋ ਅਰਦਾਸ ਕਰਦਾ ਹਾਂ ਕਿ ਮੈਨੂੰ ਆਪਣੀ ਸੌਂਪਣਾ ਵਿਚ ਲੈ ਲੈ ਤੇ ਮੇਰੀ ਹੋਰ ਕੋਈ ਅਰਦਾਸ ਨਾ ਸੁਣ। ਉਹ ਮੈਨੂੰ ਵਧੇਰੇ ਝੰਬੇਲਿਆਂ ਵਿਚ ਪਾਉਂਦੀਆਂ ਹਨ :

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥

(ਪੰਨਾ ੯੫੮)

ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ॥

(ਪੰਨਾ ੮੨੪)

✡ ✡ ✡

# ਫਿਰਤੂ ਖ਼ਿਆਲ

ਨਾਮ ਜਪਣ ਨਾਲ ਜਾਂ ਪਾਠ ਨਾਲ ਮੇਰਾ ਕੁਝ ਨਹੀਂ ਬਣਿਆ ! ਕੋਈ ਪੁੱਛੇ, ਤੂੰ ਬਨਾਣਾ ਕੀ ਚਾਹੁੰਦਾ ਹੈ ? ਕੀ ਤੂੰ ਚਾਹੁੰਦਾ ਹੈ ਕਿ ਤੂੰ ਪਾਠ ਕਰੇਂ ਤੇ ਤੇਰਾ ਕੋਠਾ ਚੜ੍ਹ ਜਾਏ, ਜਾਂ ਤੈਨੂੰ ਕੋਈ ਜ਼ਮੀਨ ਮਿਲ ਜਏ, ਜਾਂ ਕੋਈ ਤੇਰਾ ਮਾਣ ਵੱਧ ਜਾਏ ਜਾਂ ਕੋਈ ਉੱਤੋਂ ਰੁਪਿਆਂ ਦੀਆਂ ਥੈਲੀਆਂ ਤੇਰੇ ਘਰ ਡਿੱਗ ਪੈਣ ? ਜਾਂ ਕੀ ਤੂੰ ਇਹ ਚਾਹੁੰਦਾ ਹੈ ਕਿ ਤੇਰੇ ਵਿਚ ਇਹ ਸ਼ਕਤੀ ਹੋ ਜਾਵੇ ਕਿ ਜਿੱਥੇ ਚਾਹੇਂ ਉੱਡ ਜਾਵੇ, ਜਿਸ ਨੂੰ ਫੂਕ ਮਾਰੇਂ ਉਹ ਮਰ ਜਾਵੇ, ਜੇ ਤੂੰ ਚਾਹਵੇਂ ਤਾਂ ਇਕ ਫੂਕ ਨਾਲ ਹੀ ਰਾਜ ਉਲਟ ਜਾਵੇ ? ਦੱਸ ਤੂੰ ਚਾਹੁੰਦਾ ਕੀ ਹੈ ? ਦੁਨੀਆਂ ਦੀ ਕੋਈ ਵਸਤੂ ਜਾਂ ਕੋਈ ਰਿਧਿ ਸਿਧਿ ਮੰਗਣਾ ਤਾਂ ਆਪਣੀ ਹਉਮੈ ਨੂੰ ਪੱਠੇ ਪਾਣਾ ਹੀ ਹੈ । ਜੇ ਕੋਈ ਕਿਸੇ ਤਪ ਨਾਲ ਸ਼ਕਤੀ ਪੈਦਾ ਕਰਦਾ ਹੈ ਤੇ ਉਸ ਸ਼ਕਤੀ ਨਾਲ ਰੁਪੈ, ਜਾਂ ਰੁਅਬ, ਜਾਂ ਮਾਣ ਪ੍ਰਾਪਤ ਕਰਦਾ ਹੈ, ਤਾਂ ਉਹ ਉਸ ਸਾਇੰਸਦਾਨ ਵਰਗਾ ਹੀ ਕਿਹਾ ਜਾ ਸਕਦਾ ਹੈ, ਜੋ ਆਪਣੇ ਇਲਮ ਨਾਲ ਸ਼ਕਤੀ ਪੈਦਾ ਕਰ ਕੇ ਇਹ ਵਸਤੂਆਂ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਦਾ ਤਪ ਕਰਨ ਵਾਲਾ ਕੋਈ ਪਰਮਾਤਮਾ ਦਾ ਢੂੰਡਾਊ ਤਾਂ ਨਹੀਂ ਹੈ । ਜੋ ਪਾਠ ਕਰ ਕੇ ਕੋਈ ਮਾਇਕ ਸ਼ਕਤੀ ਲਭਦਾ ਹੈ ਉਹ ਕਿਸੇ ਦੁਨੀਆਦਾਰ ਨਾਲੋਂ ਘੱਟ ਨਹੀਂ ਹੈ । ਉਸ ਨੂੰ ਜੇ ਕੋਈ ਇਹੋ ਜਿਹੀ ਸ਼ਕਤੀ ਨਹੀਂ ਮਿਲੀ ਤਾਂ ਦੁਨੀਆਦਾਰਾਂ ਵਿਚ ਭੀ ਬਥੇਰੇ ਹਨ, ਜੋ ਮਿਹਨਤ ਕਰਦੇ ਹਨ ਤੇ ਸਭ ਹੀਲੇ ਕਰਦੇ ਹਨ, ਪਰ ਫਿਰ ਭੀ ਗਰੀਬ ਹੀ ਰਹਿੰਦੇ ਹਨ । ਅਜਿਹੇ ਦੁਨਿਆਵੀ ਪਾਠੀ ਉੱਤੇ ਤਰਸ ਤਾਂ ਭਾਵੇਂ ਕਿਸੇ ਨੂੰ ਆਵੇ, ਪਰ ਤਰਸ ਇਹੋ ਹੀ ਹੋਵੇਗਾ ਕਿ ਵਿਚਾਰਾ ਮਾਇਆ ਦਾ ਕੀੜਾ ਕਿੱਧਰ ਫ਼ਸ ਗਿਆ। ਮਾਇਆ ਲੱਭਣ ਦੇ ਠੀਕ ਰਾਹ ਛੱਡ ਕੇ ਪੁੱਠੇ ਰਾਹ ਕਿਉਂ ਪੈ ਗਿਆ ?

✡ ✡ ✡

# ਮੈਂ ਜੀਉਂਦਾ ਕਿਉਂ ਹਾਂ ?

ਇਕ ਸੱਜਣ ਨਾਲ ਗੱਲਾਂ ਕਰਦਿਆਂ ਮੈਂ ਕਹਿ ਰਿਹਾ ਸਾਂ ਕਿ ਇਤਨੀ ਉਮਰ ਗੁਜ਼ਰ ਗਈ ਹੈ ਤੇ ਮੈਂ ਗੁਜ਼ਰੀ ਉਮਰ ਉੱਤੇ ਨਜ਼ਰ ਮਾਰ ਕੇ ਵੇਖਦਾ ਹਾਂ ਕਿ ਇਸ ਵਿੱਚੋਂ ਮੈਂ ਲੱਭਾ ਕੀ ਤੇ ਪੱਲੇ ਕੀ ਬੱਧਾ, ਤਾਂ ਮੈਨੂੰ ਕੁਝ ਨਹੀਂ ਲੱਭਦਾ। ਸੁਖ, ਦੁੱਖ, ਕਾਮਯਾਬੀਆਂ, ਨਾ-ਕਾਮਯਾਬੀਆਂ, ਜਿੱਤਾਂ, ਹਾਰਾਂ ਸਭ ਲੰਘ ਗਈਆਂ ਹਨ ਤੇ ਹੁਣ ਕੁਝ ਭੀ ਪੱਲੇ ਨਹੀਂ ਹੈ। ਇਸ ਜੀਵਨ ਤੋਂ ਤਾਂ ਕੁਝ ਨਹੀਂ ਲੱਭਾ ਹੈ ਤੇ ਨਾ ਪੂਰੀ ਤਸੱਲੀ ਹੀ ਹੋਈ ਹੈ ਕਿ ਕੁਝ ਲੱਭ ਸਕਦਾ ਸੀ ਜੋ ਰਹਿ ਗਿਆ ਹੈ। ਜੇ ਮੈਂ ਜੰਮਦਾ ਹੀ ਨਾ ਤਾਂ ਕੀ ਘਾਟਾ ਸੀ ? ਜਦ ਜੀਵਨ ਵਿੱਚੋਂ ਲੱਭਾ ਹੀ ਕੁਝ ਨਹੀਂ ਤੇ ਲੱਭਣਾ ਹੀ ਕੁਝ ਨਹੀਂ ਤਾਂ ਇਹ ਇਕ ਫ਼ਜ਼ੂਲ ਜਿਹੀ ਟਿਚਕਰ ਹੈ, ਜੋ ਕਿਸੇ ਨੇ ਮੇਰੇ ਨਾਲ ਕਰ ਦਿੱਤੀ ਹੈ।

ਮੇਰੀਆਂ ਇਹੋ ਜੇਹੀਆਂ ਗੱਲਾਂ ਸੁਣ ਕੇ ਮੇਰਾ ਮਿੱਤਰ ਕਹਿਣ ਲੱਗਾ ਕਿ ਫਿਰ ਤਾਂ ਮਰ ਜਾਣਾ ਹੀ ਚੰਗਾ ਹੋਇਆ। ਜਦ ਤੇਰੇ ਇਸ ਤਰ੍ਹਾਂ ਦੇ ਖ਼ਿਆਲ ਹਨ, ਤਾਂ ਤੂੰ ਕਿਉਂ ਆਤਮਘਾਤ ਨਹੀਂ ਕਰ ਲੈਂਦਾ ? ਮੈਂ ਸੋਚਿਆ ਤੇ ਕੁਝ ਚਿਰ ਮਗਰੋਂ ਜਵਾਬ ਦਿੱਤਾ ਕਿ ਦਲੀਲ ਤਾਂ ਤੁਹਾਡੀ ਠੀਕ ਹੈ। ਜਦ ਇਸ ਜੀਵਨ ਦਾ ਲਾਭ ਹੀ ਕੋਈ ਨਹੀਂ ਤਾਂ ਜੀਊਣਾ ਵਾਧੂ ਹੀ ਹੈ, ਪਰ ਤੁਹਾਡੀ ਦਲੀਲ ਸੁਣ ਕੇ ਜਦ ਮੈਂ ਮਰਨ ਦਾ ਨਕਸ਼ਾ ਬੱਧਾ, ਤਾਂ ਮੈਨੂੰ ਉਸ ਵਿਚ ਭੀ ਕੋਈ ਲਾਭ ਨਜ਼ਰ ਨਹੀਂ ਆਇਆ। ਮੈਨੂੰ ਤਾਂ ਨਾ ਜੀਵਨ ਵਿਚ ਲਾਭ ਨਜ਼ਰ ਆਉਂਦਾ ਹੈ ਤੇ ਨਾ ਮਰਨ ਵਿਚ। ਹਾਂ, ਜੀਵਨ ਵਿਚ ਮਨ ਦੇ ਅੰਦਰ ਦੱਬੀ ਪਈ ਜ਼ਰਾ ਕੁਝ ਆਸ ਜ਼ਰੂਰ ਹੈ, ਇਸ ਲਈ ਉਸ ਆਸ ਦੇ ਆਸਰੇ ਚੱਲੋ ਜੀਵੀ ਹੀ ਚਲਦੇ ਹਾਂ :

"ਆਸਾ ਲਗ ਜੀਵਾ ਪਿਆਰਿਆ ॥"

✡ ✡ ✡

# ਅੰਤਮ ਨਚੋੜ

ਜੋ ਕੁਝ ਮੈਂ ਪਿੱਛੇ ਲਿਖ ਚੁੱਕਾ ਹਾਂ ਉਸ ਦਾ ਨਚੋੜ ਹੇਠਾਂ ਲਿਖੇ ਸ਼ਬਦ ਵਿਚ ਪ੍ਰਗਟ ਹੋ ਜਾਂਦਾ ਹੈ :

ਕਹਨ ਕਹਾਵਨ ਕਉ ਕਈ ਕੇਤੈ ॥
ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥੨॥

(ਪੰਨਾ ੧੩੦੨)

ਮੈਂ ਪਿੱਛੇ ਆਪਣੀ ਬੁੱਧੀ ਅਨੁਸਾਰ ਖੋਲ੍ਹ ਕੇ ਲਿਖ ਚੁੱਕਾ ਹਾਂ ਕਿ ਆਦਮੀ ਕਰਮਾਂ ਦਾ ਫਲ ਭੁਗਤਦਾ ਹੈ। ਆਦਮੀ ਉੱਤੇ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ ਤੇ ਆਦਮੀ ਦੇ ਆਪਣੇ ਹੱਥ ਕੁਝ ਭੀ ਨਹੀਂ ਹੈ। ਇਹ ਤਿੰਨੇ ਅਸੂਲ ਇਕ ਦੂਜੇ ਦੇ ਵਿਰੁੱਧ ਨਹੀਂ ਹਨ, ਸਗੋਂ ਇਕ ਸਚਾਈ ਨੂੰ ਤਿੰਨਾਂ ਪਾਸਿਆਂ ਵੱਲੋਂ ਵੇਖਣ ਵਿਚ ਜੋ ਫ਼ਰਕ ਪ੍ਰਤੀਤ ਹੁੰਦਾ ਹੈ, ਉਸ ਨੂੰ ਆਪਣੇ ਖ਼ਿਆਲ ਵਿਚ ਬਿਠਾਉਣਾ ਹੀ ਸਚਾਈ ਨੂੰ ਪ੍ਰਾਪਤ ਕਰਨਾ ਹੈ। ਮੈਂ ਮੁੜ ਇਸ ਥਾਂ ਸਾਰੀਆਂ ਦਲੀਲਾਂ ਦੁਹਰਾਣ ਦੀ ਲੋੜ ਨਹੀਂ ਸਮਝਦਾ, ਪਰ ਆਪਣੀ ਬੁੱਧੀ ਉੱਤੇ ਬਾਹਲਾ ਮਾਣ ਰੱਖਣ ਵਾਲਿਆਂ (ਅਥਵਾ ਉੱਲੂਆਂ) ਦੀਆਂ ਅੱਖਾਂ ਤੇਜ਼ ਰੋਸ਼ਨੀ ਵਿਚ ਚੁੰਧਿਆ ਜਾਂਦੀਆਂ ਹਨ। ਉਹ ਇਹ ਸਮਝ ਕੇ ਕਿ ਸਭ ਕੁਝ ਉਸ ਵਾਹਿਗੁਰੂ ਦੇ ਵਸ ਹੈ ਤੇ ਇਸ ਕਰ ਕੇ ਉਸ ਦੇ ਹੀ ਜ਼ਿੰਮੇਂ ਹੈ, ਕੁਰਾਹੇ ਪੈ ਜਾਂਦੇ ਹਨ। ਉਹ ਪਾਪ ਕਰਨ ਲੱਗ ਜਾਂਦੇ ਹਨ। ਅਸਲ ਗੱਲ ਇਹ ਹੈ ਕਿ ਇਸ ਤਰ੍ਹਾਂ ਕੁਰਾਹੇ ਕੇਵਲ ਉਹੋ ਪੈਂਦੇ ਹਨ, ਜਿਨ੍ਹਾਂ ਨੇ ਗੁਰੂ ਸਾਹਿਬਾਨ ਦੇ ਦੱਸੇ ਅਸੂਲਾਂ ਨੂੰ ਕੇਵਲ ਆਪਣੀ ਬੁੱਧੀ ਨਾਲ ਸਮਝਣ ਦਾ ਯਤਨ ਕੀਤਾ ਹੈ ਤੇ ਅਨੁਭਵ (Intuition) ਉੱਤੇ ਉੱਕਾ ਭਰੋਸਾ ਨਹੀਂ ਕੀਤਾ, ਹਾਲਾਂਕਿ ਸਾਰੇ ਇਲਮਾਂ ਦੀ ਜੜ੍ਹ ਪਰਮਾਤਮਾ ਦੀ ਇਹ ਦਾਤ ਹੈ ਜੋ ਬੁੱਧੀ ਤੋਂ ਪਰੇ ਹੈ। ਜੋ ਗੁਰੂ ਸਾਹਿਬਾਨ ਦੇ ਠੀਕ ਅਸੂਲ ਸਮਝ ਲੈਂਦੇ ਹਨ, ਉਹ ਕੁਰਾਹੇ ਨਹੀਂ ਪੈ ਸਕਦੇ। ਉਨ੍ਹਾਂ ਕੋਲੋਂ ਪਾਪ ਹੋ ਨਹੀਂ ਸਕਦਾ। 'ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥' ਜਿਸ ਦੇ ਮਨ ਵਿੱਚੋਂ ਉੱਕਾ ਹੀ ਮੈਲ ਹਟ ਜਾਏ ਉਸ ਦੇ ਮਨ ਵਿਚ ਤਾਂ ਮੈਲਾ ਖ਼ਿਆਲ ਹੀ ਨਹੀਂ ਆ ਸਕਦਾ ਤੇ ਮੈਲਾ ਕਰਮ ਕਿੱਥੋਂ ਆ ਜਾਵੇ ?

ਗੁਰੂ ਗ੍ਰੰਥ ਸਾਹਿਬ ਜੀ ਵਿਚ ਵੱਧ ਤੋਂ ਵੱਧ ਲਫ਼ਜ਼ਾਂ ਦੁਆਰਾ ਜੋ ਸਮਝਾਇਆ

ਜਾ ਸਕਦਾ ਹੈ, ਉਹ ਸਮਝਾਇਆ ਗਿਆ ਹੈ ਤੇ ਨਾਲ ਹੀ ਇਹ ਭੀ ਦੱਸਿਆ ਹੈ ਕਿ ਆਪਣੀ ਸਮਝ ਉੱਤੇ ਭਰੋਸਾ ਰੱਖਣ ਵਾਲਾ ਮਨਮੁਖ ਹੈ। ਮਨ ਦੀ ਮੱਤ ਤਿਆਗਣੀ ਪਏਗੀ।

ਮੈਂ ਜੋ ਲਿਖ ਰਿਹਾ ਹਾਂ, ਉਸ ਤੋਂ ਇਹ ਨਾ ਸਮਝਣਾ ਕਿ ਮੈਂ ਕੋਈ ਠੀਕ ਗੱਲਾਂ ਜਾਂ ਅਸਲ ਸਚਾਈ ਦੱਸ ਰਿਹਾ ਹਾਂ। ਮੈਂ ਤਾਂ ਕੇਵਲ ਇਹ ਦੱਸ ਰਿਹਾ ਹਾਂ ਕਿ ਅਸਲ ਸਚਾਈ ਨਾ ਕੋਈ ਤੁਹਾਨੂੰ ਦੱਸ ਸਕਦਾ ਹੈ ਤੇ ਨਾ ਤੁਸੀਂ ਆਪਣੀ ਸਮਝ ਨਾਲ ਸਮਝ ਸਕਦੇ ਹੋ। ਜੋ ਦਲੀਲ ਦਿੱਤੀ ਜਾਵੇ ਤੇ ਜਿਸ ਪਾਸੇ ਵੱਲੋਂ ਵਾਹਿਗੁਰੂ ਦੀ ਸਚਾਈ ਨੂੰ ਅਕਲ ਨਾਲ ਲੱਭਣ ਦਾ ਯਤਨ ਕੀਤਾ ਜਾਵੇ, ਸਭ ਦੇ ਅਖ਼ੀਰ ਵਿਚ ਵੱਡਾ ਪੱਥਰ ਆ ਜਾਂਦਾ ਹੈ ਤੇ ਇਹੋ ਹੀ ਕਹਿਣਾ ਪੈਂਦਾ ਹੈ ਕਿ ਉਸ ਬੇਅੰਤ ਕੁਦਰਤ ਦਾ ਅੰਤ ਨਹੀਂ ਪਾਇਆ ਜਾ ਸਕਦਾ।

ਕੋਈ ਫ਼ਿਲਾਸਫ਼ੀ ਲਵੋ, ਕੋਈ ਧਰਮ ਲਵੋ ਤੇ ਉਨ੍ਹਾਂ ਦਾ ਦੱਸਿਆ ਕੋਈ ਅਸੂਲ ਲਵੋ, ਉਹ ਵਾਹਿਗੁਰੂ ਦੇ ਕਿਸੇ ਪਾਸੇ ਨੂੰ ਭੀ ਪੂਰਾ ਬਿਆਨ ਨਹੀਂ ਕਰ ਸਕਦਾ। ਕੋਈ ਧਰਮ ਕਹਿੰਦਾ ਹੈ ਕਿ ਰੂਹਾਂ ਪੈਦਾ ਵਾਹਿਗੁਰੂ ਨੇ ਕਰ ਦਿੱਤੀਆਂ ਹਨ, ਪਰ ਹੁਣ ਉਹ ਮਰਨਗੀਆਂ ਨਹੀਂ। ਭਲਾ ਕਿਉਂ ? ਤੁਹਾਨੂੰ ਕਿਸ ਤਰ੍ਹਾਂ ਪਤਾ ਹੈ ? ਆਖੇ ਸਾਡੇ ਪੈਗੰਬਰ ਨੇ ਕਿਹਾ ਹੈ। ਦੂਜਾ ਕਹਿੰਦਾ ਹੈ ਕਿ ਰੂਹਾਂ ਧੁਰ ਤੋਂ ਚਲੀਆਂ ਆਈਆਂ ਹਨ ਤੇ ਉਹ ਆਪਣੇ ਕਰਮਾਂ ਅਨੁਸਾਰ ਭੌਂਦੀਆਂ ਫਿਰਦੀਆਂ ਹਨ। ਕੋਈ ਪੁੱਛੇ, ਤੁਹਾਨੂੰ ਕਿਸ ਦੱਸਿਆ ਹੈ ਕਿ ਰੂਹਾਂ ਧੁਰ ਤੋਂ ਚਲੀਆਂ ਆਈਆਂ ਹਨ ਤੇ ਇਨ੍ਹਾਂ ਨੂੰ ਨਾ ਵਾਹਿਗੁਰੂ ਨੇ ਪੈਦਾ ਕੀਤਾ ਹੈ ਤੇ ਨਾ ਮਾਰ ਸਕਦਾ ਹੈ ? ਵਾਹਿਗੁਰੂ ਤਾਂ ਡਾਢਾ ਹੈ ਤੇ ਉਸ ਨੇ ਇਨ੍ਹਾਂ ਨੂੰ ਕਾਬੂ ਕਰ ਲਿਆ ਹੈ। ਤੁਹਾਨੂੰ ਕਿਸ ਤਰ੍ਹਾਂ ਪਤਾ ਹੈ ? ਜਵਾਬ ਹੈ, ਇਹ ਖ਼ਿਆਲ ਚੰਗਾ ਫਬਦਾ ਹੈ। ਤੀਜਾ ਕਹਿੰਦਾ ਹੈ ਕਿ ਵਾਹਿਗੁਰੂ ਨੇ ਆਪਣੇ ਵਿੱਚੋਂ ਹੀ ਸਭ ਰੂਹਾਂ ਤੇ ਸ੍ਰਿਸ਼ਟੀ ਪੈਦਾ ਕੀਤੀ ਹੈ ਤੇ ਆਖ਼ਰ ਉਸ ਵਿਚ ਹੀ ਲੀਨ ਹੋ ਜਾਣੀ ਹੈ। ਕੋਈ ਪੁੱਛੇ, ਫਿਰ ਇਹ ਟੰਟਾ ਵਾਹਿਗੁਰੂ ਨੇ ਕਿਸ ਲਈ ਖੜਾ ਕੀਤਾ ਹੈ ? ਜਵਾਬ ਹੈ, ਇਹ ਉਸ ਦੀ ਲੀਲ੍ਹਾ ਹੈ। ਕਿਸੇ ਗੱਲ ਨੂੰ ਲਵੋ, ਅਖ਼ੀਰ ਵਿਚ ਕੋਈ ਪੱਥਰ ਹੀ ਸੁੱਟਣਾ ਪੈਂਦਾ ਹੈ, ਕਿਉਂਕਿ ਬਿਅੰਤ ਦਾ ਅੰਤ ਛੋਟਾ ਜਿਹਾ ਆਦਮੜਾ ਆਪਣੀ ਛੋਟੀ ਜਿਹੀ ਅਕਲ ਨਾਲ ਕਿਸ ਤਰ੍ਹਾਂ ਪਾ ਸਕਦਾ ਹੈ:

'ਹਰਿ ਬਿਅੰਤੁ ਹਉ ਮਿਤਿ ਕਰ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥'

ਗੁਰਮੁਖ ਕਹਿੰਦਾ ਹੈ :

ਕਰਤੇ ਕੀ ਮਿਤਿ ਨ ਜਾਨੈ ਕੀਆ ॥
ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥

(ਪੰਨਾ ੨੮੫)

ਸਾਇੰਸ ਵੱਲ ਧਿਆਨ ਮਾਰੋ। ਕਦੀ ਸਾਇੰਸ ਕਹਿੰਦੀ ਹੈ, ਇਹ ਦੁਨੀਆਂ ਪ੍ਰਮਾਣੂਆਂ ਦੀ ਬਣੀ ਹੋਈ ਹੈ। ਫਿਰ ਕਦੀ ਇਸ ਨੂੰ ਲੱਭਦਾ ਹੈ ਕਿ ਅੱਗੋਂ ਪ੍ਰਮਾਣੂ ਸ਼ਕਤੀ ਦੇ ਬਣੇ ਹੋਏ ਹਨ। ਅੱਜ-ਕਲ੍ਹ ਸਾਇੰਸ ਇਸ ਗੱਲ ਉੱਤੇ ਅੱਪੜ ਗਈ

ਹੈ ਕਿ ਮਾਦੇ ਤੇ ਸ਼ਕਤੀ ਵਿਚ ਕੋਈ ਮੁੱਢਲਾ ਭੇਦ ਨਹੀਂ ਹੈ। ਸ਼ਕਤੀ ਨੂੰ ਬਦਲ ਕੇ ਮਾਦਾ ਬਣ ਸਕਦਾ ਹੈ ਤੇ ਮਾਦੇ ਤੋਂ ਸ਼ਕਤੀ ਬਣ ਸਕਦੀ ਹੈ, ਪਰ ਅੱਗੇ ਕੋਈ ਇਹ ਦੱਸੇ ਕਿ ਮਾਦਾ ਤਾਂ ਸ਼ਕਤੀ ਤੋਂ ਬਣ ਗਿਆ, ਪਰ ਸ਼ਕਤੀ ਕਿੱਥੋਂ ਬਣੀ ? ਆਖ਼ਰ ਕਿਤਨਾ ਭੀ ਵਧੋ, ਬਿਅੰਤ ਦਾ ਅੰਤ ਨਹੀਂ ਪਾਇਆ ਜਾ ਸਕਦਾ ਤੇ ਆਖ਼ਰ ਇੱਥੇ ਹੀ ਅਪੜਨਾ ਪੈਂਦਾ ਹੈ ਕਿ

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥...
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥

(ਪੰਨਾ ੧)

ਸਿਆਣਪ ਨਾਲ ਵਾਹਿਗੁਰੂ ਕਦਾਚਿਤ ਨਹੀਂ ਪਾਇਆ ਜਾ ਸਕਦਾ। ਸਿਆਣਪ ਉੱਤੇ ਲੱਤ ਰੱਖ ਕੇ ਉਸ ਪਰਮਾਤਮਾ ਦੀ ਕਿਰਪਾ ਦੀ ਪ੍ਰਾਪਤੀ ਹੀ ਇਕੋ ਰਾਹ ਹੈ। ਆਪਣੇ ਹੱਥ ਕਿਸੇ ਦੇ ਕੁਝ ਨਹੀਂ :

ਸਰਬ ਨਿਧਾਨ ਪ੍ਰਭ ਤੇਰੀ ਮਇਆ ॥
ਆਪਹੁ ਕਛੂ ਨ ਕਿਨਹੂ ਲਇਆ ॥

(ਪੰਨਾ ੨੭੧)

ਉਪਾਇ ਦੱਸਣ ਵਾਲੇ ਭੇਖੀ ਗੁਰੂ ਕਰਾਮਾਤਾਂ ਤੇ ਹੋਰ 'ਨਾਟਕ ਚੇਟਕ' ਦੀ ਰਾਹੀਂ ਆਪ ਮਾਇਆ ਵਿਚ ਫ਼ਸੇ ਹੋਏ ਹਨ ਤੇ ਦੂਜਿਆਂ ਨੂੰ ਫ਼ਸਾਂਦੇ ਹਨ। ਮੱਤ ਸਮਝੋ ਕੋਈ ਉਪਾਓ ਜਾਂ ਕੋਈ ਤਰਕੀਬ ਅਜਿਹੀ ਹੈ, ਜਿਸ ਨਾਲ ਵਾਹਿਗੁਰੂ ਪਾਇਆ ਜਾ ਸਕਦਾ ਹੈ। ਇਹ ਤਾਂ ਉਸ ਦੀ ਹੀ ਕਿਰਪਾ ਨਾਲ ਹੋ ਸਕਦਾ ਹੈ :

ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥
ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥

(ਪੰਨਾ ੬੭੨)

ਸਾਡਾ ਕੰਮ ਤਾਂ ਸਾਰੇ ਉਪਾਅ ਛੱਡ ਕੇ ਉਸ ਦੇ ਦਰ ਉੱਤੇ ਢਹਿ ਪੈਣਾ ਤੇ ਕੇਵਲ ਉਸ ਦੀ ਕਿਰਪਾ ਉੱਤੇ ਆਸ ਰੱਖਣਾ ਹੀ ਹੈ। ਉਸਤਾਦੀਆਂ ਤੇ ਤਰਕੀਬਾਂ ਕਰਨੀਆਂ ਸਭ ਵਿਅਰਥ ਹਨ, ਸਗੋਂ ਬਹੁਤ ਵੇਰਾਂ ਕੁਰਾਹੇ ਪਾਣ ਵਾਲੀਆਂ ਹਨ :

ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ॥
ਦੀਨ ਦਇਆਲ ਭਏ ਕਿਰਪਾਲਾ ਅਪਣਾ ਨਾਮੁ ਆਪਿ ਜਪਾਇਆ ॥੧॥
ਰਹਾਉ ॥

ਸੰਤਸੰਗਤਿ ਮਿਲਿ ਭਇਆ ਪ੍ਰਗਾਸ ॥
ਹਰਿ ਹਰਿ ਜਪਤ ਪੂਰਨ ਭਈ ਆਸ ॥੧॥
ਸਰਬ ਕਲਿਆਣ ਸੂਖ ਮਨਿ ਵੂਠੇ ॥
ਹਰਿ ਗੁਣ ਗਾਏ ਗੁਰ ਨਾਨਕ ਤੂਠੇ ॥੨॥

✡ ✡ ✡